


ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮੱਘਰ-ਪੋਹ, ਨਾਨਕਸ਼ਾਹੀ ੫੪੧ ਦਸੰਬਰ 2009

ਜਿਲਦ ੫੩ ਅੰਕ ੯

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

ਗੁਰਬਾਣੀ ਵਿਚਾਰ

# ਮਰਣੁ ਮੁਣਸਾ ਸੂਰਿਆ ਹਕੁ ਹੈ....

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*
*ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ॥*
*ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ॥*
*ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ॥*
*ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ॥ (ਪੰਨਾ ੫੭੯-੮੦)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਵਡਹੰਸ ਰਾਗ ਦੀ ਇਸ ਪਾਵਨ ਅਲਾਹਣੀ ਵਿਚ ਮਨੁੱਖ-ਮਾਤਰ ਨੂੰ ਮਨੁੱਖਾ ਜੀਵਨ ਰੂਪੀ ਬਾਜ਼ੀ ਮੌਤ ਰੂਪੀ ਅਸਲੀਅਤ ਨੂੰ ਸਦਾ ਸਨਮੁੱਖ ਰੱਖਦਿਆਂ ਦ੍ਰਿੜ੍ਹਤਾ, ਉੱਚੇ ਹੌਸਲੇ ਅਤੇ ਸਾਹਸ ਨਾਲ ਜੂਝ ਕੇ ਜਿੱਤਦੇ ਹੋਏ ਲੋਕ-ਪਰਲੋਕ ਨੂੰ ਸਫ਼ਲ ਕਰਨ ਦਾ ਗੁਰਮਤਿ ਮਾਰਗ ਬਖਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਹੇ ਸੰਸਾਰ ਦੇ ਲੋਕੋ! ਮਰਨਾ ਤਾਂ ਸੂਰਬੀਰਾਂ ਦੀ ਮੰਜ਼ਲ ਹੈ ਭਾਵ ਇਸ ਮਰਨ ਨੂੰ ਮਾੜਾ ਨਾ ਕਿਹਾ ਜਾਂ ਸਮਝਿਆ ਜਾਵੇ ਪਰੰਤੂ ਇਸ ਮਰਨੇ ਨੂੰ ਚੰਗਾ ਕਹਿਣ-ਸਮਝਣ ਲਈ ਇਕ ਸ਼ਰਤ ਲਾਗੂ ਹੁੰਦੀ ਹੈ। ਇਹ ਸ਼ਰਤ ਇਹ ਹੈ ਕਿ ਮਰਨ ਵਾਲਾ ਸ਼ਖ਼ਸ ਮਰਨਾ ਜਾਣਦਾ ਹੋਵੇ। ਜਿਹੜੇ ਮਨੁੱਖ ਮਾਲਕ ਪਰਮਾਤਮਾ ਦੀਆਂ ਨਜ਼ਰਾਂ ਵਿਚ ਪ੍ਰਵਾਨ ਹੋ ਕੇ ਵਿਚਰਦੇ ਅਤੇ ਵੇਲਾ ਆਉਣ ’ਤੇ ਮਰ ਜਾਂਦੇ ਹਨ ਅਸਲ ਸੂਰਬੀਰ ਉਹੀ ਕਹਾਉਂਦੇ ਹਨ ਤੇ ਪਰਮਾਤਮਾ ਦੇ ਘਰ ਵਿਚ ਉਹ ਇੱਜ਼ਤ ਹਾਸਲ ਕਰਦੇ ਹਨ।

ਗੁਰੂ ਜੀ ਕਥਨ ਕਰਦੇ ਹਨ ਕਿ ਸੱਚੇ ਸੂਰਬੀਰ ਇੱਥੋਂ ਇੱਜ਼ਤ ਨਾਲ ਜਾਂਦੇ ਹਨ ਤੇ ਉਥੇ ਪਰਮਾਤਮਾ ਦੇ ਘਰ ਵਿਚ ਮਾਣ ਪਾਉਂਦੇ ਹਨ, ਅੱਗੇ ਪਰਲੋਕ ਵਿਚ ਉਨ੍ਹਾਂ ਨੂੰ ਕੋਈ ਦੁੱਖ ਨਹੀਂ ਵਿਆਪਦਾ ਕਿਉਂ ਜੋ ਉਨ੍ਹਾਂ ਨੇ ਇਸ ਪ੍ਰਾਪਤੀ ਹਿਤ ਸੰਸਾਰ ’ਚ ਸੱਚੀ ਕਮਾਈ ਕੀਤੀ ਹੈ, ਉਹ ਇੱਕੋ ਮਾਲਕ ਪਰਮਾਤਮਾ ਨੂੰ ਚੇਤੇ ਕਰਦੇ ਹਨ ਤਾਂ ਇਸ ਦਾ ਫਲ ਵੀ ਉਨ੍ਹਾਂ ਨੂੰ ਮਿਲਦਾ ਹੈ, ਇੱਕ ਮਾਲਕ ਪਰਮਾਤਮਾ ਨੂੰ ਸਿਮਰਨ ਵਾਲੇ ਦਾ ਡਰ ਭੱਜ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਹਨ ਕਿ ਹੇ ਭਾਈ! ਅਹੰਕਾਰ ਦਾ ਬੋਲ ਨਾ ਬੋਲਿਆ ਜਾਵੇ, ਆਪਣੇ ਮਨ ਨੂੰ ਪ੍ਰਭੂ ਮਾਲਕ ਨੂੰ ਯਾਦ ਰੱਖਦਿਆਂ ਅਡੋਲ ਰੱਖਿਆ ਜਾਵੇ। ਪ੍ਰਭੂ ਮਾਲਕ ਸਭ ਕੁਝ ਜਾਣਨਹਾਰ ਹੈ, ਉਹ ਭਲੇ ਰਸਤੇ ’ਤੇ ਤੋਰ ਦਿੰਦਾ ਹੈ। ਮਰਨਾ ਸੂਰਬੀਰਾਂ ਦੀ ਮੰਜ਼ਲ ਹੈ ਪਰ ਇਹ ਤਦ ਹੀ ਹੈ ਜੇਕਰ ਇਹ ਪਰਮਾਤਮਾ ਦੇ ਦਰ-ਘਰ ਵਿਚ ਕਬੂਲ ਹੁੰਦਾ ਹੈ। ■

ਸੰਪਾਦਕੀ

# ਆਓ! ਦਸੰਬਰ ਮਹੀਨੇ ਦੇ ਸ਼ਹੀਦੀ ਸਾਕਿਆਂ ਨੂੰ ਯਾਦ ਕਰਦੇ ਹੋਏ ਗੁਰੂ ਦੇ ਸੱਚੇ ਸਿੱਖ ਹੋਣ ਦਾ ਸੰਕਲਪ ਲਈਏ!

*ਸਾਰੇ ਸਿੱਖਾਂ ਜਿਨ੍ਹਾਂ ਨੇ ਕੂੜ ਦੀਆਂ ਸ਼ਕਤੀਆਂ ਦੇ ਵਿਰੁੱਧ ਯੁੱਧ-ਖੇਤਰ ਵਿਚ ਜੂਝਦੇ ਹੋਏ ਸ਼ਹੀਦੀਆਂ ਪਾਈਆਂ ਜਾਂ ਸਿੱਖ ਧਰਮ ਦੇ ਮੂਲ ਸਿਧਾਂਤਾਂ ਨੂੰ ਸਨਮੁਖ ਰੱਖਦੇ ਹੋਏ ਅੱਤਿਆਚਾਰੀ ਸ਼ਾਸਨ ਅਤੇ ਪ੍ਰਸ਼ਾਸਨ ਦੇ ਹੱਥੋਂ ਅਕਹਿ ਅਤੇ ਅਸਹਿ ਕਸ਼ਟ ਸਹਿਣ ਕਰਦੇ ਹੋਏ ਆਪਣੀਆਂ ਜਾਨਾਂ ਵਾਰ ਦਿੱਤੀਆਂ, ਉਹ ਸਾਰੇ ਬਹੁਤ ਹੀ ਸਨਮਾਨਯੋਗ ਹਨ। ਉਸ ਸਮੇਂ ਤੋਂ ਲੈ ਕੇ ਅੱਜ ਤਕ ਸਾਰਾ ਸਿੱਖ ਪੰਥ ਉਨ੍ਹਾਂ ਸਾਰਿਆਂ ਨੂੰ ਸੱਚੇ ਦਿਲ ਦੀਆਂ ਡੂੰਘਾਈਆਂ ਤੋਂ ਯਾਦ ਕਰਦਾ ਆ ਰਿਹਾ ਹੈ ਅਤੇ ਆਪਣੇ ਵਰਤਮਾਨ ਜੀਵਨ ਵਿਚ ਸਿੱਖ ਧਰਮ ਨੂੰ ਹਰ ਹਾਲਤ ਵਿਚ ਕਾਇਮ ਰੱਖਣ ਦੀ ਪ੍ਰੇਰਨਾ ਵੀ ਲੈਂਦਾ ਆ ਰਿਹਾ ਹੈ। ਇਨ੍ਹਾਂ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਤ ਸਿੱਖ ਧਰਮ ਨੂੰ ਖਾਲਸਾ ਪੰਥ ਦੇ ਪੱਧਰ ਤਕ ਪਹੁੰਚਾਉਣ ਵਾਲੇ ਦਸਮੇਸ਼ ਪਿਤਾ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਾਰੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਅਨੋਖਾ ਵਿਸਮਾਦੀ ਦ੍ਰਿਸ਼ ਪੇਸ਼ ਕਰਦੀਆਂ ਹਨ। ਚਮਕੌਰ ਦੇ ਯੁੱਧ ਵਿਚ ਜਿਨ੍ਹਾਂ ਚਾਲੀ ਸਿੰਘਾਂ ਨੇ ਅਨਗਿਣਤ ਸੈਨਾ ਦਾ ਟਾਕਰਾ ਕਰਦੇ ਹੋਏ ਸ਼ਹੀਦੀਆਂ ਪ੍ਰਾਪਤ ਕੀਤੀਆਂ, ਉਨ੍ਹਾਂ ਵਿਚ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ— ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਅਤੇ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ ਵੀ ਸ਼ਾਮਲ ਸਨ। ਗੁਰੂ ਜੀ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਚਮਕੌਰ ਦੀ ਗੜ੍ਹੀ ਵਿੱਚੋਂ ਨਾ ਕੇਵਲ ਆਪਣੇ ਹੱਥਾਂ ਨਾਲ ਯੁੱਧ ਦੇ ਮੈਦਾਨ ਅੰਦਰ ਜੂਝਣ ਲਈ ਤਿਆਰ ਕਰਕੇ ਆਪਣਾ ਅਸ਼ੀਰਵਾਦ ਦੇ ਕੇ ਭੇਜਿਆ ਬਲਕਿ ਉਨ੍ਹਾਂ ਨੂੰ ਵੈਰੀਆਂ ਦੇ ਨਾਲ ਜੂਝਦੇ ਹੋਏ ਅਤੇ ਸ਼ਹੀਦੀਆਂ ਪ੍ਰਾਪਤ ਕਰਦੇ ਹੋਏ ਵੀ ਆਪਣੀਆਂ ਅੱਖਾਂ ਨਾਲ ਦੇਖਿਆ ਅਤੇ ਇਸ ਉੱਤੇ ਸੰਤੁਸ਼ਟੀ ਦਾ ਪ੍ਰਗਟਾਵਾ ਕੀਤਾ ਕਿ ਸਾਹਿਬਜ਼ਾਦੇ ਸਿੱਖ ਪੰਥ/ਖਾਲਸਾ ਪੰਥ ਦਾ ਅਭਿੰਨ ਅੰਗ ਸਿੱਧ ਹੋਏ ਹਨ ਅਤੇ ਪੂਰੀ ਜਾਨ ਵਾਰਨ ਦੀ ਭਾਵਨਾ ਨਾਲ ਦੁਸ਼ਮਣਾਂ ਨਾਲ ਜੂਝੇ ਹਨ। ਗੁਰੂ ਮਹਾਰਾਜ ਨੇ ਇਸ ਯੁੱਧ ਦੇ ਵੱਖ-ਵੱਖ ਮੋੜਾਂ 'ਤੇ ਕੁਝ ਹੋਰ ਢੰਗਾਂ ਨਾਲ ਵੀ ਮੁਖੀ ਸਿੱਖਾਂ ਨੂੰ ਸਪੱਸ਼ਟ ਕੀਤਾ ਕਿ ਉਨ੍ਹਾਂ ਦੀ ਨਜ਼ਰ ਵਿਚ ਸਾਹਿਬਜ਼ਾਦੇ ਵੀ ਸਿੱਖ ਪੰਥ/ਖਾਲਸਾ ਪੰਥ ਦਾ ਹੀ ਅੰਗ ਹਨ। ਗੁਰੂ ਜੀ ਨੇ ਇਥੋਂ ਤਕ ਵੀ ਕਿਹਾ ਕਿ*

ਤੁਸੀਂ ਸਾਰੇ ਸਿੱਖ ਅਥਵਾ ਖਾਲਸਾ ਮੇਰੇ ਸਾਹਿਬਜ਼ਾਦੇ ਹੀ ਤਾਂ ਹੋ। ਇਸ ਸਮਦ੍ਰਿਸ਼ਟੀ ਦੇ ਕਾਰਨ ਹੀ ਤਾਂ ਗੁਰੂ ਜੀ ਨੇ ਇੰਨੇ ਵੱਡੇ ਮੁਗ਼ਲ ਰਾਜ ਦੇ ਵਿਰੁੱਧ ਇੰਨੇ ਜ਼ੋਰਦਾਰ ਸੰਘਰਸ਼ ਨੂੰ ਜਿੱਤਿਆ ਸੀ।

ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਜੀ ਦਾ ਸ਼ਹੀਦੀ ਬਿਰਤਾਂਤ ਜਿਥੇ ਸਰਵਉੱਚ ਸਾਹਸ ਅਤੇ ਧਰਮ ਉੱਤੇ ਦ੍ਰਿੜ੍ਹ ਰਹਿਣ ਦੀ ਭਾਵਨਾ ਦਾ ਸਿਖਰ ਉਦਾਹਰਣ ਹੈ ਉਥੇ ਇਹ ਅਤਿਅੰਤ ਕਰੁਣਾਮਈ ਸ਼ਹੀਦੀ ਸਾਕਾ ਵੀ ਹੈ। ਕਿਉਂਕਿ ਛੋਟੇ ਸਾਹਿਬਜ਼ਾਦਿਆਂ ਦੀ ਉਮਰ ਅਜੇ ਬਹੁਤ ਹੀ ਛੋਟੀ ਸੀ ਅਤੇ ਕਠੋਰ ਸ਼ਾਸਕਾਂ-ਪ੍ਰਸ਼ਾਸਕਾਂ ਨੇ ਉਨ੍ਹਾਂ ਦੀ ਛੋਟੀ ਉਮਰ ਦਾ ਬਿਲਕੁਲ ਵੀ ਖਿਆਲ ਨਾ ਕਰਦੇ ਹੋਏ ਅਤਿਅੰਤ ਕਠੋਰਤਾ ਨਾਲ ਘੋਰ ਅਣਮਨੁੱਖੀ ਮਜ਼ਹਬੀ ਕੱਟੜਤਾ ਦਾ ਪ੍ਰਦਰਸ਼ਨ ਕੀਤਾ। ਦੋਨਾਂ ਨੰਨ੍ਹੀਆਂ ਜਾਨਾਂ ਨੂੰ ਬਹੁਤ ਹੀ ਸਰੀਰਕ/ਮਾਨਸਿਕ/ਆਤਮਿਕ ਕਸ਼ਟ ਦੇ ਕੇ ਸ਼ਹੀਦ ਕੀਤਾ ਗਿਆ। ਇਹ ਦੋਨੋਂ ਸ਼ਹੀਦੀਆਂ ਉਸ ਵੇਲੇ ਦੇ ਅੱਤਿਆਚਾਰੀ ਸ਼ਾਸਨ/ਪ੍ਰਸ਼ਾਸਨ ਦੀ ਹਾਰ ਅਤੇ ਅਸਫਲਤਾ ਅਤੇ ਸਿੱਖ ਧਰਮ ਦੀ ਆਤਮਿਕ ਜਿੱਤ ਦਾ ਸਭ ਤੋਂ ਉੱਜਲੀ ਉਦਾਹਰਣ ਮੰਨੀਆਂ ਗਈਆਂ ਹਨ। ਨੰਨ੍ਹੀਆਂ ਜਾਨਾਂ ਨੂੰ ਧਰਮ ਉੱਤੇ ਅਡੋਲ, ਅਡਿੱਗ ਰਹਿਣ ਦੀ ਪ੍ਰੇਰਨਾ ਦੇਣ ਵਾਲੀ ਇਨ੍ਹਾਂ ਦੀ ਦਾਦੀ ਮਾਂ ਮਾਤਾ ਗੁਜਰੀ ਜੀ ਦਾ ਅਤਿਅੰਤ ਕਠੋਰ ਹਾਲਾਤਾਂ ਵਿਚ ਅਥਾਹ ਯੋਗਦਾਨ ਸੀ। ਠੰਡੇ ਬੁਰਜ ਵਿਚ ਕੈਦ ਰੱਖੇ ਗਏ; ਨੰਨ੍ਹੇ-ਮੁੰਨੇ ਹਰ ਹਾਲਤ ਵਿਚ ਸਿੱਖ ਧਰਮ ਵਿਚ ਕਾਇਮ ਰਹਿ ਸਕਣ, ਮਾਤਾ ਗੁਜਰੀ ਦੀ ਦੀ ਸਭ ਤੋਂ ਵੱਡੀ ਚਿੰਤਾ ਇਹੀ ਸੀ। ਦਸਮੇਸ਼ ਜੀ ਨੇ ਵੱਡੇ ਸਾਹਿਬਜ਼ਾਦਿਆਂ ਨੂੰ ਯੁੱਧ ਦੇ ਮੈਦਾਨ ਵਿਚ ਜੂਝਦੇ ਹੋਏ ਜਾਨਾਂ ਵਾਰਦੇ ਹੋਇਆਂ ਦੇਖ ਕੇ ਅਕਾਲ ਪੁਰਖ ਵਾਹਿਗੁਰੂ ਦਾ ਸ਼ੁਕਰਾਨਾ ਕੀਤਾ ਸੀ ਕਿ ਸਾਹਿਬਜ਼ਾਦੇ ਧਰਮ ਦੀ ਕਸੌਟੀ 'ਤੇ ਖਰੇ ਉੱਤਰੇ ਹਨ। ਨੰਨ੍ਹੇ-ਮੁੰਨੇ ਪੋਤਰਿਆਂ ਵੱਲੋਂ ਕਿਸੇ ਵੀ ਲਾਲਚ ਜਾਂ ਡਰ ਵਿਚ ਨਾ ਆ ਕੇ ਸਿੱਖੀ ਧਰਮ ਉੱਤੇ ਕਾਇਮ ਰਹਿੰਦੇ ਹੋਏ ਜਾਨਾਂ ਵਾਰ ਦੇਣ ਉਪਰੰਤ ਮਾਤਾ ਗੁਜਰੀ ਜੀ ਨੇ ਵੀ ਅਕਾਲ ਪੁਰਖ ਵਾਹਿਗੁਰੂ ਦਾ ਧੰਨਵਾਦ ਕੀਤਾ। ਮਾਤਾ ਗੁਜਰੀ ਜੀ ਨੇ ਆਪ ਵੀ ਇਸ ਸ਼ਹੀਦੀ ਸਾਕੇ ਵਿਚ ਆਪਣੀ ਜਾਨ ਵਾਰ ਦਿੱਤੀ ਸੀ। ਇਸ ਸ਼ਹੀਦੀ ਸਾਕੇ ਦਾ ਬਿਰਤਾਂਤ ਨੂਰੇ ਮਾਹੀ ਤੋਂ ਸੁਣ ਕੇ ਦਸਮੇਸ਼ ਪਿਤਾ ਨੇ ਤੀਰ ਦੀ ਨੋਕ ਨਾਲ ਕਾਹੀ ਦੇ ਬੂਟੇ ਨੂੰ ਜੜ੍ਹੋਂ ਪੁੱਟਦਿਆਂ ਬਚਨ ਕੀਤਾ ਸੀ ਕਿ ਜ਼ਾਲਮ ਰਾਜ ਦੀ ਜੜ੍ਹ ਉਖੜ ਗਈ ਹੈ, ਕਿਉਂਕਿ ਇਹ ਜ਼ੁਲਮ ਦੀ ਅੱਤ ਸੀ। ਇੰਨੇ ਜ਼ੁਲਮੀ ਰਾਜ ਦੀ ਹੋਂਦ ਕਿਸੇ ਵੀ ਹਾਲਤ ਵਿਚ ਨਹੀਂ ਰਹਿ ਸਕਦੀ ਸੀ। ਇਹ ਕੁਦਰਤ ਦਾ ਨਿਯਮ ਵੀ ਹੈ।

*ਚਮਕੌਰ ਸਾਹਿਬ ਅਤੇ ਸਰਹਿੰਦ ਅਥਵਾ ਫਤਹਿਗੜ੍ਹ ਸਾਹਿਬ ਵਿਚ ਵਾਪਰੇ ਇਨ੍ਹਾਂ ਸਾਕਿਆਂ ਦੀ ਯਾਦ ਸਿੱਖ ਪੰਥ ਦੇ ਮਨ/ਮਸਤਕ ਵਿਚ ਡੂੰਘੀ ਉਕਰੀ ਹੋਈ ਹੈ। ਹਰ ਸਾਲ ਜਦੋਂ ਵੀ ਦਸੰਬਰ ਮਹੀਨੇ ਇਨ੍ਹਾਂ ਸ਼ਹੀਦੀ ਸਾਕਿਆਂ ਦੇ ਦਿਹਾੜੇ ਆਉਂਦੇ ਹਨ, ਹਰ ਸਿੱਖ ਦੀ ਮਾਨਸਿਕਤਾ ਕਰੁਣਾਮਈ ਸੰਵੇਦਨਾ ਨਾਲ ਭਰ ਜਾਂਦੀ ਹੈ। ਇਹ ਸੰਵੇਦਨਾ ਸਾਡੇ ਨਾਲ ਹਮੇਸ਼ਾਂ ਰਹੀ ਹੈ ਅਤੇ ਰਹੇਗੀ ਵੀ। ਇਸ ਦੇ ਨਾਲ-ਨਾਲ ਸਿੱਖ ਪੰਥ ਨੂੰ ਇਸ ਕਰੁਣਾਮਈ ਸੰਵੇਦਨਾ ਵਿੱਚੋਂ ਆਪਣੇ ਵਿਲੱਖਣ ਸਿੱਖ ਧਰਮ ਅਤੇ ਨਵੇਂ-ਨਿਰਾਲੇ ਰੂਪ ਵਿਚ ਦਸਮੇਸ਼ ਪਿਤਾ ਦੁਆਰਾ ਸਥਾਪਿਤ ਖਾਲਸਾ ਪੰਥ ਦੇ ਪ੍ਰਤੀ ਪੂਰਨ ਸਮਰਪਿਤ ਅਤੇ ਦ੍ਰਿੜ੍ਹਤਾ ਦੀ ਭਾਵਨਾ ਨੂੰ ਵਿਕਸਤ ਕਰਨਾ ਵੀ ਬਹੁਤ ਜ਼ਰੂਰੀ ਅਤੇ ਮਹੱਤਵਪੂਰਨ ਹੈ। ਇਸ ਪ੍ਰਸੰਗ ਵਿਚ ਸਾਨੂੰ ਵਰਤਮਾਨ ਕੌਮੀ ਸਥਿਤੀ ਨੂੰ ਸਕਾਰਾਤਮਕ ਦਿਸ਼ਾ ਵਿਚ ਬਦਲਣ ਦੇ ਲਈ ਸਾਰੇ ਹਰ ਸੰਭਵ ਯਤਨ ਕਰਨ ਦੀ ਦਿਸ਼ਾ ਵਿਚ ਕ੍ਰਿਆਸ਼ੀਲ ਹੋਣਾ ਹੋਵੇਗਾ। ਹੋਰ ਵੀ ਕਈ ਕੌਮੀ ਸਮੱਸਿਆਵਾਂ ਅੱਜ ਦੇ ਮੋੜ ਉੱਤੇ ਸਿੱਖ ਪੰਥ/ਖਾਲਸਾ ਪੰਥ ਨੂੰ ਦਰਪੇਸ਼ ਹਨ। ਉਨ੍ਹਾਂ ਸਾਰੀਆਂ ਸਮੱਸਿਆਵਾਂ ਦੇ ਹੱਲ ਕਰਨ ਦੀ ਦਿਸ਼ਾ ਵਿਚ ਸਾਨੂੰ ਸਾਰਿਆਂ ਨੂੰ ਆਪਣੀ-ਆਪਣੀ ਪੱਧਰ ਉੱਤੇ ਅਤੇ ਸਮੂਹਿਕ ਪੰਥਕ ਪੱਧਰ ਉੱਤੇ ਹਰ ਸੰਭਵ ਹੰਭਲਾ ਮਾਰਨ ਦੀ ਲੋੜ ਹੈ। ਸਾਰੀਆਂ ਕੌਮੀ ਅਥਵਾ ਪੰਥਕ ਸਮੱਸਿਆਵਾਂ ਵਿੱਚੋਂ ਪਤਿਤਪੁਣਾ ਅਤੇ ਨਸ਼ਾਖੋਰੀ ਦੀ ਘੁਸਪੈਠ ਵੱਲ ਸਾਨੂੰ ਪਹਿਲ ਦੇ ਆਧਾਰ 'ਤੇ ਅਤੇ ਸਭ ਤੋਂ ਵੱਧ ਧਿਆਨ ਦੇਣ ਦੀ ਲੋੜ ਹੈ।*

*ਪਾਵਨ ਗੁਰਬਾਣੀ ਦੇ ਨਿਰਮਲ ਉਪਦੇਸ਼ਾਂ ਨੂੰ ਅਪਣਾਉਂਦੇ ਕਮਾਉਂਦੇ ਹੋਏ ਇਸ ਭਰਮ ਨੂੰ ਦੂਰ ਕਰਨਾ ਹੋਵੇਗਾ ਕਿ ਸ਼ਾਇਦ ਅਸੀਂ ਗੁਰੂ ਦੀ ਮੋਹਰ ਕੇਸਾਂ/ਦਾੜ੍ਹੀ-ਮੁੱਛਾਂ ਨੂੰ ਕਤਲ ਕਰਾ ਕੇ ਜਾਂ ਵਿਗਾੜ ਕੇ ਵੀ ਸਿੱਖ-ਪੰਥ ਦਾ ਅੰਗ ਬਣੇ ਰਹਿ ਸਕਦੇ ਹਾਂ। ਦੂਜਾ ਭਰਮ ਇਹ ਦੂਰ ਕਰਨਾ ਹੋਵੇਗਾ ਕਿ ਸ਼ਰਾਬ ਅਤੇ ਹੋਰ ਨਸ਼ਿਆਂ ਦਾ ਸੇਵਨ ਕਰ ਕੇ, ਇਸ ਦਾ ਵਪਾਰ ਕਰ ਕੇ ਵੀ ਅਸੀਂ ਸਿੱਖ ਕਹਾ ਸਕਦੇ ਹਾਂ। ਇਨ੍ਹਾਂ ਭਰਮਾਂ ਵਿਚ ਗ੍ਰਸਤ ਸਿੱਖ ਕਹਾਉਣ ਵਾਲੇ ਜੇਕਰ ਇਨ੍ਹਾਂ ਇਤਿਹਾਸਕ ਸ਼ਹੀਦੀ ਸਾਕਿਆਂ ਨੂੰ ਯਾਦ ਕਰਦੇ ਹੋਏ ਇਨ੍ਹਾਂ ਬੁਰਾਈਆਂ ਨੂੰ ਛੱਡਣ ਦੇ ਲਈ ਜ਼ਰੂਰੀ ਸੰਕਲਪ ਲੈ ਸਕਣ ਤਾਂ ਇਹ ਚੌਹਾਂ ਸਾਹਿਬਜ਼ਾਦਿਆਂ, ਮਾਤਾ ਗੁਜਰੀ ਜੀ ਅਤੇ ਚਮਕੌਰ ਦੇ ਸਮੂਹ ਸਿੱਖ ਸ਼ਹੀਦਾਂ ਦੇ ਪ੍ਰਤੀ ਇਕ ਵਿਵਹਾਰਕ ਸ਼ਰਧਾਂਜਲੀ ਹੋਵੇਗੀ।*



# ਚਮਕੌਰ ਅਤੇ ਸਰਹਿੰਦ ਦੇ ਸ਼ਹੀਦੀ ਸਾਕਿਆਂ ਦੀ ਅਭੁੱਲ ਦਾਸਤਾਨ

*-ਡਾ. ਗੁਰਵਿੰਦਰ ਕੌਰ**

ਚਮਕੌਰ ਅਤੇ ਸਰਹਿੰਦ ਦੇ ਸ਼ਹੀਦੀ ਸਾਕਿਆਂ ਦੀ ਅਭੁੱਲ ਤੇ ਅਦੁੱਤੀ ਦਾਸਤਾਨ ਵਿਸ਼ਵ-ਧਰਮਾਂ ਦੇ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਲਿਖੀ ਗਈ ਹੈ ਤੇ ਸਿੱਖਾਂ ਦੇ ਮਨਾਂ ਵਿਚ ਉੱਕਰੀ ਹੋਈ ਹੈ। ਸਾਕਿਆਂ ਦਾ ਸੰਬੰਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਲਾਲਾਂ ਦੀ ਲਾਸਾਨੀ ਸ਼ਹਾਦਤ ਨਾਲ ਹੈ ਜਿਨ੍ਹਾਂ ਨੇ ਆਪਣੀਆਂ ਕੀਮਤੀ ਜਿੰਦਾਂ ਧਰਮ ਦੀ ਖ਼ਾਤਰ ਕੁਰਬਾਨ ਕੀਤੀਆਂ। ਕੁਰਬਾਨੀ[੧] ਦਾ ਮਤਲਬ ਹੈ- ਕਿਸੇ ਵਿਅਕਤੀ ਦਾ ਕਿਸੇ ਉੱਚੇ ਆਦਰਸ਼ ਲਈ ਆਪਣੇ ਆਪ ਨੂੰ ਨਿਛਾਵਰ ਕਰ ਦੇਣਾ ਅਤੇ ਸ਼ਹਾਦਤ[੨] (martyrdom)[੩] ਦਾ ਅਰਥ ਹੁੰਦਾ ਹੈ- ਅਨਿਆਂ, ਅੱਤਿਆਚਾਰ, ਜ਼ੁਲਮ ਤੇ ਝੂਠ ਦੇ ਵਿਰੁੱਧ ਗਵਾਹੀ। ਸਿੱਖ ਇਤਿਹਾਸ ਅਨੇਕਾਂ ਸਾਕਿਆਂ, ਕੁਰਬਾਨੀਆਂ ਤੇ ਸ਼ਹਾਦਤਾਂ ਦਾ ਮਾਣ-ਮੱਤਾ ਤੇ ਵਿਲੱਖਣ ਇਤਿਹਾਸ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਸਿੱਖੀ ਦੇ ਸਕੂਲ ਵਿਚ ਦਾਖਲ ਹੋਣ ਲਈ ਪਹਿਲੀ ਸ਼ਰਤ ਹੀ ਇਹ ਹੈ ਕਿ ਆਪਣਾ ਸਿਰ ਤਲੀ ਉੱਤੇ ਰੱਖ ਕੇ ਆਓ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਅਰਥਾਤ ਸਿੱਖੀ ਧਾਰਨ ਕਰਨ ਵਾਲੇ ਵਿਚ (ਹੋਰ ਗੁਣਾਂ ਦੇ ਨਾਲ) ਸੂਰਬੀਰਤਾ ਦਾ ਗੁਣ ਹੋਣਾ ਵੀ ਲਾਜ਼ਮੀ ਹੈ ਅਤੇ ਗੁਰਬਾਣੀ ਵਿਚ ਸੂਰਬੀਰ ਦੀ ਵਿਸ਼ੇਸ਼ਤਾ ਹੇਠ ਲਿਖੀਆਂ ਤੁਕਾਂ ਵਿਚ ਉਜਾਗਰ ਹੋਈ ਹੈ:

*- ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ (ਪੰਨਾ ੫੭੯)*
*- ਜੋ ਸੂਰਾ ਤਿਸ ਹੀ ਹੋਇ ਮਰਣਾ॥ ਜੋ ਭਾਗੈ ਤਿਸੁ ਜੋਨੀ ਫਿਰਣਾ॥*
*(ਪੰਨਾ ੧੦੧੯)*
*- ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ (ਪੰਨਾ ੧੧੦੫)*

** ਪਿੰਡ ਤੇ ਡਾਕਖਾਨਾ. ਸੂਲਰ, ਪਟਿਆਲਾ। dr.gurwinderkaur@hotmail.com*

ਚਮਕੌਰ ਅਤੇ ਸਰਹਿੰਦ ਦੇ ਸ਼ਹੀਦੀ ਸਾਕਿਆਂ ਦੌਰਾਨ ਚਾਰਾਂ ਸਾਹਿਬਜ਼ਾਦਿਆਂ ਨੇ ਉੱਚੇ ਆਦਰਸ਼ ਲਈ ਨਿਛਾਵਰ ਹੋ ਕੇ ਆਉਣ ਵਾਲੀਆਂ ਪੀੜ੍ਹੀਆਂ ਲਈ ਪੂਰਨੇ ਪਾਏ ਹਨ। ਇਕ ਵਿਦਵਾਨ ਅਨੁਸਾਰ, "ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਅਣਚਾਹੀਆਂ ਮੌਤਾਂ ਨਹੀਂ ਸਨ, ਸਗੋਂ ਚੇਤੰਨ ਸਰੂਪ ਵਿਚ ਆਪ ਸਿਰਜੇ ਤੇ ਰੂਪਮਾਨ ਕੀਤੇ ਬਹਾਦਰੀ ਦੇ ਜੌਹਰ ਸਨ ਜੋ ਕੌਮ ਅਤੇ ਦੇਸ਼ ਦਾ ਫ਼ਖ਼ਰ ਬਣੇ। ਇਹਨਾਂ ਅੰਦਰ ਗੁਰੂ-ਪਿਤਾ, ਗੁਰੂ-ਦਾਦਾ, ਗੁਰੂ-ਵਿਰਸੇ ਤੋਂ ਪ੍ਰਾਪਤ ਨਾਮ ਰੰਗ ਦੀ ਸੂਰਮਗਤੀ ਸੀ।" ਸਿੱਖ ਧਰਮ ਵਿਚ ਕੁਰਬਾਨੀਆਂ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਹੋ ਗਿਆ ਸੀ। ਗਿਆਨੀ ਪ੍ਰਤਾਪ ਸਿੰਘ (ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ) ਲਿਖਦੇ ਹਨ, "ਸਿੱਖੀ ਦਾ ਕੁਰਬਾਨੀਆਂ ਨਾਲ ਤਿਆਰ ਹੋਇਆ ਜੋ ਸ਼ਾਨਦਾਰ ਮਹਿਲ ਹੈ, ਉਸ ਦਾ ਬੁਨਿਆਦੀ ਪੱਥਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਤਮ ਤਿਆਗ ਤੇ ਨਿਸ਼ਕਾਮ ਕੁਰਬਾਨੀ ਹੈ। ਦਿੱਲੀ ਵਿਚ ਜਾ ਕੇ ਸਿਕੰਦਰ ਲੋਧੀ ਦੀ ਜੇਲ੍ਹ ਵਿਚ ਕੈਦ ਕੱਟਣੀ ਤੇ ਗਰੀਬਾਂ ਨੂੰ ਛੁਡਾਉਣਾ, ਰੁਹੇਲ ਖੰਡ ਵਿਚ ਗੁਲਾਮ ਬਣ ਕੇ ਵਿਕਣਾ ਅਤੇ ਗੁਲਾਮ ਹਿੰਦੁਸਤਾਨੀਆਂ ਦੇ ਬੰਧਨ ਕੱਟ ਦੇਣੇ, ਐਮਨਾਬਾਦ ਵਿਚ ਬਾਬਰ ਦੀ ਕੈਦ ਵਿਚ ਪੈਣਾ ਤੇ ਚੱਕੀ ਪੀਸਣੀ, ਫਿਰ ਜ਼ੁਲਮ ਅਤੇ ਜਬਰ ਤੋਂ ਗਰੀਬਾਂ, ਅਨਾਥਾਂ ਤੇ ਫਕੀਰਾਂ ਨੂੰ ਬਚਾਉਣਾ ਨਿਸ਼ਕਾਮ ਤੇ ਸ਼ਾਨਦਾਰ ਕੁਰਬਾਨੀ ਹੈ।"[੪] ਇਤਿਹਾਸ ਗਵਾਹ ਹੈ ਕਿ 'ਸ਼ਹੀਦਾਂ ਦੇ ਸਿਰਤਾਜ', ਪੰਜਵੇਂ ਸਤਿਗੁਰੂ- ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧਰਮ ਅਤੇ ਸੱਚ ਦੀ ਖ਼ਾਤਿਰ ਅਸਹਿ ਤੇ ਅਕਹਿ ਕਸ਼ਟ ਸਹਾਰਦਿਆਂ ੩੦ ਮਈ, ੧੬੦੬ ਈ. ਨੂੰ ਲਾਹੌਰ ਵਿਖੇ ਸ਼ਹੀਦੀ ਪ੍ਰਾਪਤ ਕੀਤੀ। ਆਪ ਪਹਿਲੇ ਸਿੱਖ ਸ਼ਹੀਦ ਹੋਏ ਹਨ। ਫਿਰ 'ਹਿੰਦ ਦੀ ਚਾਦਰ', ਨੌਵੇਂ ਸਤਿਗੁਰੂ- ਸ੍ਰੀ ਗੁਰੂ ਤੇਗ ਬਹਾਦਰ ਜੀ ਨੇ 'ਧਰਮ ਹੇਤਿ ਸਾਕਾ' ਕੀਤਾ ਤੇ'ਸੀਸ ਦੀਆ ਪਰ ਸਿਰਰ ਨਾ ਦੀਆ' ਦੀ ਉਦਾਹਰਣ ਪੇਸ਼ ਕਰ ਕੇ ਆਉਣ ਵਾਲੀਆਂ ਪੀੜ੍ਹੀਆਂ ਲਈ ਇਕ ਮਹਾਨ ਆਦਰਸ਼ ਕਾਇਮ ਕਰ ਦਿੱਤਾ। ਇਨ੍ਹਾਂ ਸ਼ਹੀਦੀਆਂ ਦਾ ਸਿੱਟਾ ਇਹ ਹੋਇਆ ਕਿ ਸਿੱਖਾਂ ਵਿਚ ਧਰਮ ਦੀ ਰੱਖਿਆ ਲਈ ਕੁਰਬਾਨੀਆਂ ਦੇਣ ਦੀ ਇਕ ਲੰਬੀ ਪ੍ਰੰਪਰਾ ਸ਼ੁਰੂ ਹੋ ਗਈ। ਹਰ ਰੋਜ਼ ਅਰਦਾਸ ਵਿਚ ਸ਼ਹੀਦਾਂ ਨੂੰ ਇਸ ਤਰ੍ਹਾਂ ਯਾਦ ਕੀਤਾ ਜਾਂਦਾ ਹੈ- 'ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦਵਾਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ..." ਇਨ੍ਹਾਂ ਮਹਾਨ ਸ਼ਹੀਦਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿੱਤੇ ਸਿਧਾਂਤਾਂ ਦੀ ਵਿਆਖਿਆ ਆਪਣੇ ਜੀਵਨ ਵਿਚ ਅਮਲੀ ਤੌਰ ਤੇ (practically) ਕਰ ਕੇ ਸੱਚੇ ਸਿੱਖ ਹੋਣ ਦਾ ਸਬੂਤ ਦਿੱਤਾ ਅਤੇ ਹਮੇਸ਼ਾਂ ਲਈ ਅਮਰ ਹੋ ਗਏ।

ਬੇਸ਼ਕ ਚਮਕੌਰ ਅਤੇ ਸਰਹਿੰਦ ਦੇ ਸ਼ਹੀਦੀ ਸਾਕਿਆਂ ਨੂੰ ਹੋਇਆਂ ਤਿੰਨ ਸਦੀਆਂ ਤੋਂ ਵੱਧ ਸਮਾਂ ਬੀਤ ਚੁੱਕਾ ਹੈ ਪਰ ਸ਼ਹੀਦਾਂ ਦੀ ਪਵਿੱਤਰ ਯਾਦ ਵਿਚ ਇਹ ਸ਼ਹੀਦੀ ਜੋੜ-ਮੇਲੇ ਹੁਣ ਤਕ ਲ਼ੱਖਾਂ ਸ਼ਰਧਾਲੂਆਂ ਦੁਆਰਾ ਹਰ ਸਾਲ (ਦਸੰਬਰ ਦੇ ਆਖਰੀ ਹਫਤੇ) ਪੂਰਨ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਏ ਜਾ ਰਹੇ ਹਨ। ਸ੍ਰੀ ਗੁਰੂ ਗੋਬਿੰਦ ਜੀ ਦੇ ਦੋ ਵੱਡੇ ਸਪੁੱਤਰਾਂ (ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ) ਦੀ ਸ਼ਹੀਦੀ ੮ ਪੋਹ ਬਿਕ੍ਰਮੀ ੧੭੬੧ ਨੂੰ ਚਮਕੌਰ ਸਾਹਿਬ ਵਿਖੇ ਤੇ ਦੋ ਛੋਟੇ ਸਪੁੱਤਰਾਂ (ਬਾਬਾ ਜੋਰਾਵਰ ਸਿੰਘ ਜੀ ਤੇ ਬਾਬਾ ਫਤਹਿ ਸਿੰਘ ਜੀ) ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ੧੩ ਪੋਹ ਬਿਕ੍ਰਮੀ ੧੭੬੧ ਨੂੰ ਫਤਹਿਗੜ੍ਹ ਸਾਹਿਬ ਵਿਖੇ ਹੋਈ ਸੀ। ਸੰਗਤਾਂ ਇਨ੍ਹਾਂ ਲਹੂ ਭਿੱਜੀਆਂ ਯਾਦਗਾਰਾਂ ਨੂੰ ਪ੍ਰਣਾਮ ਕਰਨ ਲਈ ਅਤੇ ਅਦੁੱਤੀ ਸ਼ਹੀਦਾਂ ਨੂੰ ਅਕੀਦਤ ਦੇ ਫੁੱਲ ਭੇਟ ਕਰਨ ਲਈ (ਅਤਿ ਦੀ ਸਰਦੀ ਵਿਚ ਵੀ) ਕਾਫਲਿਆਂ ਦੇ ਰੂਪ ਵਿਚ ਚਮਕੌਰ ਸਾਹਿਬ ਤੇ ਫਤਹਿਗੜ੍ਹ ਸਾਹਿਬ ਪਹੁੰਚਦੀਆਂ ਹਨ। ਜਿਨ੍ਹਾਂ ਭਾਗਾਂ ਵਾਲਿਆਂ ਨੂੰ ਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਇਸ ਪਾਵਨ ਮੌਕੇ ਤੇ ਇਨ੍ਹਾਂ ਪਵਿੱਤਰ ਸਥਾਨਾਂ ਦੀ ਯਾਤਰਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ, ਉਨ੍ਹਾਂ ਨੇ ਵੇਖਿਆ ਹੋਵੇਗਾ ਕਿ ਇਧਰ ਆਉਣ ਵਾਲੀਆਂ ਸਾਰੀਆਂ ਸੜਕਾਂ 'ਤੇ ਥਾਂ-ਥਾਂ ਲੰਗਰ ਲੱਗੇ ਹੁੰਦੇ ਹਨ ਅਤੇ ਗੁਰੂ ਪਿਆਰੇ ਸੇਵਾਦਾਰ ਹੱਥ ਜੋੜ ਕੇ ਸੰਗਤਾਂ ਨੂੰ ਰੋਕ-ਰੋਕ ਕੇ ਲੰਗਰ ਛਕਣ ਲਈ ਬੇਨਤੀਆਂ ਕਰਦੇ ਨਜ਼ਰ ਆਉਂਦੇ ਹਨ। ਖ਼ਾਲਸਾ ਜੀ! ਸ਼ਹੀਦਾਂ ਦੀਆਂ ਯਾਦਾਂ ਮਨਾਉਣ ਦਾ ਇਹ ਸਿਲਸਿਲਾ ਰਹਿੰਦੀ ਦੁਨੀਆਂ ਤਕ ਨਿਰੰਤਰ ਚਲਦਾ ਰਹੇਗਾ। ਕਿਸੇ ਸ਼ਾਇਰ ਨੇ ਲਿਖਿਆ ਹੈ:

*ਸ਼ਹੀਦੋਂ ਕੀ ਕਤਲਗਾਹ ਸੇ ਕਿਆ ਬੇਹਤਰ ਕਾਬਾ,*
*ਸ਼ਹੀਦੋਂ ਕੀ ਖ਼ਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ!*

**ਸ਼ਹੀਦੀ ਸਾਕਿਆਂ ਦਾ ਪਿਛੋਕੜ:** ਚਮਕੌਰ ਅਤੇ ਸਰਹਿੰਦ ਦੇ ਸ਼ਹੀਦੀ ਸਾਕਿਆਂ ਸੰਬੰਧੀ ਵਿਚਾਰ ਕਰਨ ਤੋਂ ਪਹਿਲਾਂ ਇਨ੍ਹਾਂ ਦਾ ਪਿਛੋਕੜ ਜਾਣਨਾ ਜਰੂਰੀ ਹੈ। ਜਦੋਂ ਇਤਿਹਾਸਿਕ ਤੱਥਾਂ ਨੂੰ ਡੂੰਘਾਈ ਨਾਲ ਵਿਚਾਰਦੇ ਹਾਂ ਤਾਂ ਸ਼ਹਾਦਤ ਦਾ ਪਿਛੋਕੜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖ਼ਾਲਸਾ ਪੰਥ ਦੀ ਸਾਜਨਾ ਨਾਲ ਜਾ ਜੁੜਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭ ਕੀਤੇ ਕਾਰਜ ਨੂੰ ਸੰਪੂਰਨਤਾ ਬਖਸ਼ਣ ਲਈ ਗੁਰੂ ਜੀ ਨੇ ਸੰਮਤ ੧੭੫੬ (੧੬੯੯ ਈ.) ਦੀ ਵਿਸਾਖੀ ਨੂੰ ਅਨੰਦਪੁਰ ਸਾਹਿਬ ਵਿਖੇ ਵਿਸ਼ਾਲ ਇਕੱਠ ਕਰ ਕੇ ਪੰਜ ਪਿਆਰਿਆਂ ਦੀ ਚੋਣ ਕੀਤੀ ਤੇ ਉਨ੍ਹਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ੀ। ਫਿਰ ਉਨ੍ਹਾਂ ਤੋਂ ਆਪ ਅੰਮ੍ਰਿਤ ਛਕ ਕੇ 'ਆਪੇ ਗੁਰ ਚੇਲਾ' ਦੀ ਮਰਿਯਾਦਾ ਚਲਾਈ। ਗੁਰੂ ਜੀ ਦੇ ਦੋਹਾਂ ਵੱਡੇ ਸਪੁੱਤਰਾਂ ਨੇ ਵੀ ਅੰਮ੍ਰਿਤ ਪਾਨ ਕੀਤਾ ਤੇ ਤਿਆਰ-ਬਰ-ਤਿਆਰ ਸਿੰਘ ਸਜੇ। ਸਾਰੀਆਂ ਜਾਤਾਂ ਦੇ ਸਿੱਖਾਂ ਨੂੰ ਇੱਕੋ ਬਾਟੇ ਵਿੱਚੋਂ ਅੰਮ੍ਰਿਤ ਛਕਾ ਕੇ ਊਚ-ਨੀਚ ਦਾ ਭੇਦ-ਭਾਵ

ਮਿਟਾ ਦਿੱਤਾ ਤੇ ਸਾਰਿਆਂ ਨੂੰ ਸ਼ਸ਼ਤਰਧਾਰੀ ਬਣਾ ਦਿੱਤਾ। ਇੱਕ ਅਕਾਲ ਪੁਰਖ ਦੀ ਉਪਾਸ਼ਨਾ ਕਰਨ ਤੇ ਵਹਿਮਾਂ-ਭਰਮਾਂ ਦਾ ਤਿਆਗ ਕਰਨ ਦਾ ਹੁਕਮ ਦਿੱਤਾ। ਪਰ ਇਹ ਸਭ ਕੁਝ ਅਖੌਤੀ ਉੱਚੀਆਂ ਜਾਤਾਂ ਵਾਲੇ ਪੰਡਤਾਂ, ਬ੍ਰਾਹਮਣਾਂ, ਖੱਤਰੀਆਂ ਤੇ ਰਾਜਪੂਤਾਂ ਨੂੰ ਇਕ ਅੱਖ ਨਾ ਭਾਇਆ। ਪਹਾੜੀ ਰਾਜੇ ਵੀ ਗੁਰੂ ਜੀ ਦੀ ਵਧਦੀ ਤਾਕਤ ਤੋਂ ਭੈ-ਭੀਤ ਹੋ ਗਏ। ਉਨ੍ਹਾਂ ਨੇ ਗੁਰੂ ਜੀ ਦੀ ਚਲਾਈ ਲਹਿਰ ਨੂੰ ਆਪਣੇ ਰਾਜ-ਭਾਗ ਤੇ ਧਰਮ ਲਈ ਬਹੁਤ ਖਤਰਨਾਕ ਸਮਝਿਆ ਤੇ ਅੰਦਰ-ਖਾਤੇ ਗੁਰੂ ਜੀ ਨੂੰ ਖਤਮ ਕਰਨ ਦੀਆਂ ਯੋਜਨਾਵਾਂ ਬਣਾਉਣ ਲੱਗੇ। ਉਨ੍ਹਾਂ ਨੂੰ ਪਤਾ ਸੀ ਕਿ ਪਹਾੜੀ ਫੌਜਾਂ ਗੁਰੂ ਜੀ ਦੇ ਬਹਾਦਰ ਸਿੰਘਾਂ ਦਾ ਮੁਕਾਬਲਾ ਨਹੀਂ ਕਰ ਸਕਦੀਆਂ ਇਸ ਲਈ ਫੈਸਲਾ ਕੀਤਾ ਕਿ ਸਰਹਿੰਦ ਦੇ ਨਵਾਬ ਰਾਹੀਂ ਸ਼ਾਹੀ ਫੌਜ ਦੀ ਸਹਾਇਤਾ ਪ੍ਰਾਪਤ ਕੀਤੀ ਜਾਵੇ। ਨਵਾਬ ਵਜ਼ੀਰ ਖਾਂ ਨੂੰ ਚਿੱਠੀ ਲਿਖੀ ਤੇ ਬੇਨਤੀ ਕੀਤੀ ਕਿ ਗੁਰੂ ਗੋਬਿੰਦ ਸਿੰਘ ਮੁਗਲ ਸਰਕਾਰ ਤੇ ਤੁਹਾਡੇ ਲਈ ਵੀ ਖਤਰਾ ਹੈ, ਤਾਂ ਤੇ ਇਸ ਖਤਰੇ ਦਾ ਮੁਕਾਬਲਾ ਰਲ ਕੇ ਕਰਨ ਲਈ ਫੌਜ ਭੇਜੀ ਜਾਵੇ। ਨਵਾਬ ਨੇ ਪੈਂਦੇ ਖਾਂ ਤੇ ਦੀਨਾ ਬੇਗ ਦੀ ਕਮਾਨ ਹੇਠ ਫੌਜ ਭੇਜ ਦਿੱਤੀ ਜਿਸ ਨੇ ਬਾਈਧਾਰ ਦੇ ਰਾਜਿਆਂ ਦੀ ਫੌਜ ਨਾਲ ਮਿਲ ਕੇ ਗੁਰੂ ਜੀ 'ਤੇ ਹਮਲਾ ਕਰ ਦਿੱਤਾ। ਲੜਾਈ ਵਿਚ ਪੈਂਦੇ ਖਾਂ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ, ਦੀਨਾ ਬੇਗ ਵੀ ਸਖਤ ਫੱਟੜ ਹੋ ਗਿਆ ਅਤੇ ਸ਼ਾਹੀ ਫੌਜ ਤਿੱਤਰ ਹੋ ਗਈ। ਅਨੰਦਪੁਰ ਦੀ ਇਸ ਪਹਿਲੀ ਲੜਾਈ (੧੭੦੦ ਈ.) ਨੇ ਪ੍ਰਗਟ ਕਰ ਦਿੱਤਾ ਕਿ ਖ਼ਾਲਸਾ ਸਾਜਣ ਨੂੰ ਪਹਾੜੀ ਰਾਜੇ ਆਪਣੇ ਵਿਰੁੱਧ ਸਮਝਦੇ ਹਨ ਤੇ ਉਹ ਹੁਣ ਹਰ ਹੀਲਾ ਕਰਨਗੇ ਕਿ ਗੁਰੂ ਜੀ ਨੂੰ ਨੀਵਾਂ ਦਿਖਾਇਆ ਜਾਵੇ। ਇਹ ਜੰਗ ਆਉਣ ਵਾਲੀਆਂ ਲੜਾਈਆਂ ਦਾ ਮੁੱਢ ਸੀ।"[੫] ਇਤਿਹਾਸ ਵਿਚ ਇਸ ਤੋਂ ਬਾਅਦ ਅਨੰਦਪੁਰ ਦੀਆਂ ਹੋਰ ਤਿੰਨ ਲੜਾਈਆਂ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਵਿਚ ਗੁਰੂ ਜੀ ਜੇਤੂ ਰਹੇ। ਜੰਗ ਵਿਚ ਸਿੱਧੀ ਹਾਰ ਹੁੰਦੀ ਵੇਖ ਕੇ ਰਾਜਾ ਭੀਮ ਚੰਦ ਨੇ ਹੋਰ ਪਹਾੜੀ ਰਾਜਿਆਂ ਨਾਲ ਸਲਾਹ ਬਣਾਈ ਕਿ ਬਹੁਤ ਸਾਰੀ ਫੌਜ ਇਕੱਠੀ ਕਰ ਕੇ ਅਨੰਦਪੁਰ ਦੇ ਦੁਆਲੇ ਘੇਰਾ ਪਾਇਆ ਜਾਵੇ ਤਾਂ ਕਿ ਅੰਦਰ ਰਸਦ-ਪਾਣੀ ਜਾਣੋ ਬੰਦ ਕਰ ਕੇ ਗੁਰੂ ਜੀ ਨੂੰ ਹਾਰ ਮੰਨਣ ਲਈ ਮਜਬੂਰ ਕੀਤਾ ਜਾ ਸਕੇ। ਇਸ ਮੰਤਵ ਦੀ ਪੂਰਤੀ ਲਈ ਹੋਰ ਪਹਾੜੀ ਰਾਜਿਆਂ ਨਾਲ ਲਾਹੌਰ ਤੇ ਸਰਹਿੰਦ ਦੀ ਫੌਜ, ਮੁਸਲਮਾਨ ਰੰਘੜ ਅਤੇ ਗੁੱਜਰ ਵੀ ਸ਼ਾਮਲ ਹੋ ਗਏ। ਕਵੀ ਸੈਨਾਪਤਿ ਨੇ ਲਿਖਿਆ ਹੈ:

*- ਗੁੱਜਰ ਰੰਘੜ ਬਹੁਤ ਅਪਾਰ। ਬਡੇ ਬਡੇ ਜੋਧਾ ਅਸਵਾਰ।*
*ਸੀਰੰਦ ਵਾਲੇ ਹੈ ਹਮਰਾਹੀ। ਗੜ੍ਹ ਲਾਹੌਰ ਤੇ ਫੌਜ ਮੰਗਾਈ। (੨੧/੪੨੫)*
*- ਬਹੁਤ ਫੌਜ ਕਰਿ ਏਕੱਠੀ ਜੰਮੂ ਸੰਗ ਮਿਲਾਇ।*
*ਸਭ ਰਾਜਾ ਦਲ ਜੋਰਿ ਕੈ ਫੇਰ ਪਹੂੰਚੇ ਆਇ। (੨੨/੪੨੬)*

ਰਾਜਾ ਭੀਮ ਚੰਦ ਨੇ ਗੁਰੂ ਜੀ ਨੂੰ ਇਕ ਲੰਬੀ ਚਿੱਠੀ ਲਿਖ ਕੇ ਕਿਹਾ, "ਜਾਂ ਤਾਂ ਮੇਰੀ ਰਿਆਸਤ ਵਿੱਚੋਂ ਨਿਕਲ ਜਾਓ ਨਹੀਂ ਤਾਂ ਮੇਰੀ ਰਈਅਤ ਬਣ ਕੇ ਤੇ ਅਧੀਨ ਹੋ ਕੇ ਰਹੋ ਅਤੇ ਟਕੇ ਭਰੋ।"[੬] ਪਰ ਜਦੋਂ ਗੁਰੂ ਜੀ ਨੇ ਦੋਵੇਂ ਗੱਲਾਂ ਮੰਨਣ ਤੋਂ ਇਨਕਾਰ ਕਰ ਦਿੱਤਾ ਤਾਂ ਅਨੰਦਪੁਰ ਨੂੰ ਘੇਰਾ ਪਾ ਲਿਆ। ਕਿਲ੍ਹੇ ਦਾ ਦਰਵਾਜ਼ਾ ਤੋੜਨ ਲਈ ਮਸਤ ਸ਼ਰਾਬੀ ਹਾਥੀ ਨੂੰ ਅੱਗੇ ਭੇਜਿਆ ਪਰ ਜਦੋਂ ਭਾਈ ਬਚਿੱਤਰ ਸਿੰਘ ਨੇ ਪੂਰੇ ਜ਼ੋਰ ਨਾਲ ਨਾਗਨੀ ਬਰਛਾ ਉਸ ਦੇ ਮੱਥੇ ਵਿਚ ਮਾਰਿਆ ਤਾਂ ਉਹ ਚੀਕਾਂ ਮਾਰਦਾ ਹੋਇਆ ਆਪਣੀਆਂ ਫੌਜਾਂ ਨੂੰ ਮਿੱਧਦਾ ਹੋਇਆ ਭੱਜ ਗਿਆ। ਸਾਰੀ ਫੌਜ ਨੂੰ ਭਾਜੜਾਂ ਪੈ ਗਈਆਂ। ਹੁਣ ਪਹਾੜੀ ਰਾਜਿਆਂ ਨੇ ਮੁਗਲ ਬਾਦਸ਼ਾਹ ਔਰੰਗਜ਼ੇਬ ਨੂੰ ਗੁਰੂ ਜੀ ਦੇ ਵਿਰੁੱਧ ਪ੍ਰੇਰਿਆ ਤੇ ਮਦਦ ਲਈ ਸ਼ਾਹੀ ਫੌਜਾਂ ਦੀ ਸਹਾਇਤਾ ਲਈ ਅਰਜ਼ੋਈ ਕੀਤੀ। ਔਰੰਗਜ਼ੇਬ ਨੇ ਸੂਬਾ ਲਾਹੌਰ ਤੇ ਸੂਬਾ ਸਰਹਿੰਦ ਨੂੰ ਹੁਕਮ ਭੇਜਿਆ ਕਿ ਪਹਾੜੀ ਰਾਜਿਆਂ ਦੇ ਨਾਲ ਹੋ ਕੇ ਗੁਰੂ ਜੀ ਉੱਪਰ ਤੁਰੰਤ ਹਮਲਾ ਕੀਤਾ ਜਾਵੇ ਤੇ ਹਰਾਏ ਬਗੈਰ ਜੰਗ ਬੰਦ ਨਾ ਕੀਤੀ ਜਾਵੇ। ਇਸ ਹੁਕਮ ਅਨੁਸਾਰ ਭਾਰੀ ਫੌਜ ਨੇ ਅਨੰਦਪੁਰ ਸਾਹਿਬ 'ਤੇ ਚੜ੍ਹਾਈ ਕਰ ਦਿੱਤੀ। ਇਕ ਪਾਸੇ ਲੱਖਾਂ ਦੀ ਫੌਜ ਤੇ ਮੁਲਖਈਆ ਸੀ ਤੇ ਦੂਜੇ ਪਾਸੇ ਸਿੱਖ ਫੌਜ ਦੀ ਗਿਣਤੀ ਬਹੁਤ ਘੱਟ ਸੀ। ਖ਼ਾਲਸਾ ਫੌਜ ਨੇ ਬੇਮਿਸਾਲ ਬੀਰਤਾ ਤੇ ਦ੍ਰਿੜਤਾ ਨਾਲ ਡਟ ਕੇ ਮੁਕਾਬਲਾ ਕੀਤਾ। ਅਨੰਦਪੁਰ ਸਾਹਿਬ ਵਿਚ ਹੋਈਆਂ ਲੜਾਈਆਂ ਵਿਚ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੇ ਵੀ ਬਹਾਦਰੀ ਦੇ ਕਈ ਜੌਹਰ ਵਿਖਾਏ। ਲੱਗਭਗ ਕਈ ਮਹੀਨੇ ਜੰਗ ਜਾਰੀ ਰਿਹਾ ਪਰ ਹਾਰ ਜਿੱਤ ਦਾ ਫੈਸਲਾ ਨਾ ਹੁੰਦਾ ਵੇਖ ਕੇ ਰਾਜਿਆਂ ਤੇ ਮੁਗਲ ਫੌਜਾਂ ਦੇ ਜਰਨੈਲਾਂ ਨੇ ਗੁਰੂ ਜੀ ਨੂੰ ਕਿਲ੍ਹੇ ਵਿੱਚੋਂ ਕੱਢਣ ਦੀ ਇਕ ਹੋਰ ਚਾਲ ਚੱਲੀ।

ਇਕ ਬ੍ਰਾਹਮਣ ਅਤੇ ਇਕ ਮੌਲਵੀ ਨੂੰ ਜ਼ਾਮਨ ਬਣਾ ਕੇ ਭੇਜਿਆ ਜਿਨ੍ਹਾਂ ਨੇ ਗੀਤਾ ਅਤੇ ਕੁਰਾਨ ਦੀ ਸਹੁੰ ਚੁੱਕ ਕੇ ਕਿਹਾ ਕਿ ਜੇ ਗੁਰੂ ਜੀ ਕਿਲ੍ਹਾ ਛੱਡ ਕੇ ਚਲੇ ਜਾਣ ਤਾਂ ਉਨ੍ਹਾਂ ਨੂੰ ਰਸਤੇ ਵਿਚ ਕੋਈ ਰੁਕਾਵਟ ਨਹੀਂ ਪਾਈ ਜਾਵੇਗੀ, ਉਹ ਜਿੱਥੇ ਚਾਹੁਣ ਚਲੇ ਜਾਣ। ਗੁਰੂ ਜੀ ਉਨ੍ਹਾਂ ਦੀ ਮਾੜੀ ਨੀਅਤ ਨੂੰ ਜਾਣਦੇ ਸਨ ਇਸ ਲਈ ਪਰਖਣ ਲਈ ਕੁਝ ਗੱਡੇ ਕੂੜ-ਕਬਾੜ ਨਾਲ ਭਰ ਕੇ ਉੱਪਰ ਰੇਸ਼ਮੀ ਚਾਦਰਾਂ ਪਾ ਕੇ ਤੋਰ ਦਿੱਤੇ। ਲਾਲਚੀ ਮੁਗ਼ਲ ਫੌਜੀਆਂ ਨੇ ਸਮਝਿਆ ਕਿ ਖ਼ਜ਼ਾਨਾ ਜਾ ਰਿਹਾ ਹੈ ਸੋ ਟੁੱਟ ਕੇ ਪੈ ਗਏ ਪਰ ਸ਼ਰਮਿੰਦਗੀ ਦਾ ਮੂੰਹ ਵੇਖਣਾ ਪਿਆ। ਇਸ ਨਾਲ ਉਨ੍ਹਾਂ ਦੀਆਂ ਝੂਠੀਆਂ ਕਸਮਾਂ ਦੀ ਪੋਲ ਵੀ ਖੁੱਲ੍ਹ ਗਈ। ਕੁਝ ਦਿਨ ਪਿੱਛੋਂ ਇਸ ਭੁੱਲ ਲਈ ਮਾਫ਼ੀਨਾਮਾ ਭੇਜਿਆ ਤੇ ਫਿਰ ਕਿਲ੍ਹਾ ਖਾਲੀ ਕਰਨ ਦੀ ਬੇਨਤੀ ਕੀਤੀ ਗਈ। ਗਊ ਅਤੇ ਕੁਰਾਨ ਦੀ ਕਸਮ ਖਾ ਕੇ ਕਿਹਾ, "ਤੁਸੀਂ ਇਕ ਵਾਰ ਕਿਲ੍ਹਾ ਛੱਡ ਜਾਓ। ਤੁਹਾਡੇ ਇਸ ਤਰ੍ਹਾਂ ਕਰਨ ਨਾਲ ਸਾਡੀ ਇਜ਼ਤ ਬਣੀ ਰਹੇਗੀ। ਤੁਸੀਂ ਅਮਨ ਅਮਾਨ ਨਾਲ ਚਲੇ ਜਾਇਓ। ਅਸੀਂ ਆਪਣੀਆਂ ਫੌਜਾਂ ਲੈ ਕੇ ਵਾਪਸ ਚਲੇ ਜਾਵਾਂਗੇ

ਫੇਰ ਤੁਸਾਂ ਬੇਸ਼ਕ ਵਾਪਸ ਆ ਜਾਣਾ।" ਗੁਰੂ ਜੀ ਦੇ ਸਿੱਖ ਕਈ ਮਹੀਨਿਆਂ ਦੀ ਭੁੱਖ ਤੇ ਖੇਚਲ ਕਰਕੇ ਥੱਕੇ ਪਏ ਸਨ। (ਇਤਿਹਾਸਕ ਤੱਥ ਹੈ ਕਿ ਕੁਝ ਸਿੰਘ ਭੁੱਖ ਤੋਂ ਆਤੁਰ ਹੋ ਕੇ ਬੇਦਾਵਾ ਦੇ ਕੇ ਚਲੇ ਗਏ ਸਨ ਤੇ ਬਾਅਦ ਵਿਚ ਮੁਕਤਸਰ ਦੀ ਜੰਗ ਵਿਚ ਸ਼ਹੀਦ ਹੋਏ ਜੋ ਚਾਲੀ ਮੁਕਤੇ ਕਹੇ ਜਾਂਦੇ ਹਨ) ਸਿੱਖਾਂ ਨੇ ਮਾਤਾ ਗੁਜਰੀ ਜੀ ਨੂੰ ਵਿਚ ਪਾ ਕੇ ਗੁਰੂ ਜੀ ਨੂੰ ਕਿਲ੍ਹਾ ਛੱਡ ਕੇ ਜਾਣ ਲਈ ਮਨਾ ਲਿਆ। ਮਾਤਾ ਜੀ ਅਤੇ ਸਿੱਖਾਂ ਦੇ ਬਾਰ-ਬਾਰ ਕਹਿਣ 'ਤੇ ੬ ਪੋਹ ਸੰਮਤ ੧੭੬੧ (੧੭੦੪ ਈ.) ਦੀ ਠੰਢੀ ਰਾਤ ਨੂੰ ਪਰਵਾਰ ਅਤੇ ਸਿੱਖਾਂ ਸਮੇਤ ਕਿਲ੍ਹਾ ਖਾਲੀ ਕਰ ਦਿੱਤਾ।

**ਅਨੰਦਪੁਰ ਸਾਹਿਬ ਛੱਡਣਾ ਤੇ ਪਰਵਾਰ ਦਾ ਵਿਛੋੜਾ:** ਨਿਰਭੈ ਸੈਨਾਪਤੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਨ ਹੇਠ ਸਿੰਘਾਂ ਦੇ ਕਾਫਲੇ {ਜਿਸ ਵਿਚ ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਵੀ ਸ਼ਾਮਲ ਸਨ} ਨੇ ਅਨੰਦਪੁਰ ਸਾਹਿਬ ਨੂੰ ਛੱਡ ਕੇ ਰੋਪੜ ਵੱਲ ਚਾਲੇ ਪਾ ਦਿੱਤੇ।

ਦੁਸ਼ਮਣ ਦੀਆਂ ਫੌਜਾਂ ਨੇ ਆਪਣੀਆਂ ਕਸਮਾਂ ਭੁਲਾ ਕੇ ਉਨ੍ਹਾਂ ਉੱਪਰ ਹਮਲਾ ਕਰ ਦਿੱਤਾ। "ਕੀਰਤਪੁਰ ਟੱਪਦਿਆਂ ਹੀ ਇਨ੍ਹਾਂ ਮੁੱਠੀ ਭਰ ਯੋਧਿਆਂ ਨਾਲ ਜੋ ਵਿਸਾਹਘਾਤ ਹੋਇਆ, ਸ਼ਾਹੀ ਫੌਜਾਂ ਨੇ ਜਿਸ ਬੇਹਯਾਈ ਤੇ ਬੇਰਹਿਮੀ ਨਾਲ ਉਨ੍ਹਾਂ ਨੂੰ ਗਿਰਝਾਂ ਵਾਂਗ ਆ ਦਬੋਚਿਆ, ਗੁਰੂ ਜੀ ਨੇ ਜਿਸ ਦਲੇਰੀ ਤੇ ਦ੍ਰਿੜ੍ਹਤਾ ਨਾਲ ਉਨ੍ਹਾਂ ਦੇ ਵਾਰ ਠੱਲ੍ਹੇ, ਭੁੱਖੇ-ਭਾਣੇ ਬੱਚਿਆਂ ਨੇ ਜਿਸ ਸਿਦਕ ਤੇ ਸੂਰਮਤਾਈ ਨਾਲ ਟਾਕਰਾ ਕੀਤਾ ਅਤੇ ਗਿਣਵੇਂ ਤੇ ਲੱਗਭਗ ਨਿਹੱਥੇ ਸਿੱਖ ਸੇਵਕਾਂ ਨੇ ਬਹਾਦਰੀ ਤੇ ਜਾਨਬਾਜ਼ੀ ਦਾ ਜੋ ਸਬੂਤ ਦਿੱਤਾ, ਉਸ ਦਾ ਬਿਆਨ ਮਨੁੱਖੀ ਹਿਰਦੇ ਨੂੰ ਕੰਬਾ ਦਿੰਦਾ ਹੈ ਪਰ ਜਿਨ੍ਹਾਂ ਸੂਰਬੀਰਾਂ ਤੇ ਸਿਰਲੱਥਾਂ ਦੇ ਸਿਰ ਇਹ ਸਭ ਕੁਝ ਬੀਤਿਆ, ਉਨ੍ਹਾਂ ਦਾ ਹਾਲ ਇਹ ਸੀ ਕਿ ਉਹ ਅਜਿਹੀ ਕਠਿਨ ਅਜ਼ਮਾਇਸ਼ ਦੇ ਸਮੇਂ ਵੀ ਨਾ ਘਾਬਰੇ ਅਤੇ ਤੋੜ ਤਕ ਚੜ੍ਹਦੀ ਕਲਾ ਵਿਚ ਵਿਚਰਦੇ ਤੇ ਜੂਝਦੇ ਰਹੇ"[੭]

ਰਾਤ ਦੇ ਹਨੇਰੇ ਤੇ ਵਰ੍ਹਦੇ ਮੀਂਹ ਵਿਚ ਸਰਸਾ ਨਦੀ ਦੇ ਕੰਢੇ ਘਮਸਾਨ ਦੀ ਲੜਾਈ ਹੋਈ ਜਿਸ ਵਿਚ ਅਨੇਕਾਂ ਸਿੰਘਾਂ ਨੇ ਸੂਰਬੀਰਤਾ ਨਾਲ ਦੁਸ਼ਮਣ ਫੌਜ ਦਾ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾਈਆਂ। ਅੰਮ੍ਰਿਤ ਵੇਲੇ ਗੁਰੂ ਜੀ ਨੇ ਨਿੱਤਨੇਮ ਅਨੁਸਾਰ ਆਸਾ ਕੀ ਵਾਰ ਦਾ ਕੀਰਤਨ ਕੀਤਾ ਤੇ ਦੀਵਾਨ ਲਾਇਆ। ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੇ ਕੁਝ ਸਿੰਘਾਂ ਨਾਲ ਦੁਸ਼ਮਣ ਫੌਜ ਨੂੰ ਰੋਕੀ ਰੱਖਿਆ। ਉਪਰੰਤ ਸਰਸਾ ਪਾਰ ਕਰਨ ਦੀ ਯੋਜਨਾ ਅਧੀਨ ਜਿਹੜਾ ਸੰਗ ਨਦੀ ਵਿਚ ਠਿੱਲ੍ਹ ਪਿਆ ਸੀ ਉਸ ਵਿੱਚੋਂ ਕਈ ਸਿੰਘ ਡੁੱਬ ਗਏ ਕਿਉਂਕਿ ਮੀਂਹ ਕਾਰਨ ਸਰਸਾ ਨਦੀ ਅਚਾਨਕ ਚੜ੍ਹ ਆਈ ਸੀ। ਗੁਰੂ ਜੀ ਦਾ ਸਾਰਾ ਸਾਮਾਨ ਤੇ ਕੀਮਤੀ ਕਾਵਿ-ਗ੍ਰੰਥ ਸਰਸਾ ਨਦੀ ਵਿਚ ਰੁੜ੍ਹ ਗਏ। ਗੁਰੂ ਜੀ ਦਾ ਸਾਰਾ ਪਰਵਾਰ ਅਜਿਹਾ ਖੇਰੂੰ-ਖੇਰੂੰ ਹੋਇਆ ਕਿ ਉਹਨਾਂ ਵਿੱਚੋਂ ਕਈਆਂ ਦਾ ਤਾਂ ਫਿਰ ਮਿਲਾਪ ਹੀ ਨਾ ਹੋ ਸਕਿਆ।

ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਪਹੁੰਚ ਗਏ। ਗੁਰੂ ਜੀ ਆਪਣੇ ਦੋ ਵੱਡੇ ਸਾਹਿਬਜ਼ਾਦਿਆਂ ਤੇ ਹੋਰ ੪੦ ਸਿੰਘਾਂ ਨਾਲ ਚਮਕੌਰ ਸਾਹਿਬ ਪੁੱਜ ਗਏ। ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਵਿਛੜ ਕੇ ਰਸੋਈਏ ਗੰਗੂ ਨਾਲ ਉਸ ਦੇ ਪਿੰਡ ਖੇੜੀ (ਸਹੇੜੀ) ਚਲੇ ਗਏ।

**ਚਮਕੌਰ ਦਾ ਸਾਕਾ/ਵੱਡੇ ਸਾਹਿਬਜ਼ਾਦਿਆਂ ਦੀ ਸ਼ਹਾਦਤ:** ਚਮਕੌਰ ਵਿਚ ਚੌਧਰੀ ਬੁਧੀ ਚੰਦ ਦੀ ਇਕ ਗੜ੍ਹੀਨੁਮਾ ਕੱਚੀ ਹਵੇਲੀ ਸੀ। ਉਸ ਨੇ ਗੁਰੂ ਜੀ ਨੂੰ ਹਵੇਲੀ ਵਿਚ ਠਹਿਰਨ ਲਈ ਬੇਨਤੀ ਕੀਤੀ: ਬਸੋ ਮਧਿ ਚਮਕੌਰ ਕੈ ਆਪਨੀ ਕ੍ਰਿਪਾ ਧਾਰਿ।(੬/੪੨੪)[੮] ਗੁਰੂ ਜੀ ਨੇ ਮੁਗ਼ਲ ਫੌਜ ਦਾ ਟਾਕਰਾ ਕਰਨ ਲਈ ਹਵੇਲੀ ਵਿਚ ਮੋਰਚਾਬੰਦੀ ਕਰ ਲਈ। ਜਦੋਂ ਸਰਹਿੰਦ ਦੇ ਸੂਬੇ ਵਜ਼ੀਰ ਖਾਂ ਨੂੰ ਪਤਾ ਲੱਗਿਆ ਤਾਂ ਉਸਨੇ ਚਮਕੌਰ ਦੀ ਗੜ੍ਹੀ ਨੂੰ ਚੁਫੇਰਿਉਂ ਘੇਰ ਲਿਆ। ਚਮਕੌਰ ਦੀ ਜੰਗ ਦੁਨੀਆਂ ਦੇ ਇਤਿਹਾਸ ਵਿਚ ਸਭ ਤੋਂ ਵੱਧ ਬੇਜੋੜ ਤੇ ਅਸਾਵੀਂ ਜੰਗ ਮੰਨੀ ਜਾਂਦੀ ਹੈ ਕਿਉਂਕਿ ਇਕ ਪਾਸੇ ਪਾਸੇ ਲੱਖਾਂ ਦੀ ਗਿਣਤੀ ਵਿਚ ਮੁਗਲ ਸੈਨਿਕ ਨਵੇਂ ਹਥਿਆਰਾਂ ਨਾਲ ਲੈਸ ਸਨ ਤੇ ਦੂਜੇ ਪਾਸੇ ਕਈ ਮਹੀਨਿਆਂ ਤੋਂ ਭੁੱਖੇ ਮੁੱਠੀ ਭਰ ਸਿੰਘ। ਮੁਗਲ ਸੈਨਿਕ ਜੋ ਤਨਖਾਹਦਾਰ ਸਨ ਉਨ੍ਹਾਂ ਦੇ ਮੁਕਾਬਲੇ ਵਿਚ ਸਿੰਘ ਸੈਨਿਕਾਂ ਦੀ ਵਿਲੱਖਣਤਾ ਇਹ ਸੀ ਕਿ ਉਹ ਧਰਮ ਦੀ ਖਾਤਰ ਆਪਣੇ ਗੁਰੂ ਲਈ ਕੁਰਬਾਨ ਹੋਣ ਵਾਲੇ ਮਰਜੀਵੜੇ ਸੂਰਮੇ ਸਨ। ਉਨ੍ਹਾਂ ਨੂੰ ਅਕਾਲ ਪੁਰਖ 'ਤੇ ਭਰੋਸਾ ਅਤੇ 'ਸ਼ਾਹਿ-ਸ਼ਹਿਨਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ' ਜੀ ਦਾ ਸਾਥ ਪ੍ਰਾਪਤ ਸੀ। ਉਹ ਸਵਾ-ਸਵਾ ਲੱਖ ਨਾਲ ਇਕੱਲੇ-ਇਕੱਲੇ ਲੜਨ ਲਈ ਤਿਆਰ ਸਨ। ਗੁਰਬਾਣੀ ਦੇ ਕਥਨ 'ਰਣੁ ਦੇਖਿ ਸੂਰੇ ਚਿਤ ਉਲਾਸ' (ਪੰਨਾ ੧੧੮੦) ਅਨੁਸਾਰ ਬਹਾਦਰ ਸਿੰਘਾਂ ਦੇ ਚਿੱਤ ਵਿਚ ਯੁੱਧ ਕਰਨ ਦਾ ਭਾਰੀ ਜੋਸ਼ ਤੇ 'ਦੀਨ ਕੇ ਹੇਤ' ਸ਼ਹੀਦ ਹੋਣ ਦਾ ਅਥਾਹ ਜਜ਼ਬਾ ਸੀ। ਚਮਕੌਰ ਸਾਹਿਬ ਵਿਚ ੭ ਪੋਹ ੧੭੬੧ ਬਿਕ੍ਰਮੀ ਨੂੰ ਵਿਸ਼ਵ ਦਾ ਅਨੋਖਾ ਯੁੱਧ ਸ਼ੁਰੂ ਹੋ ਗਿਆ ਜਿਸ ਦੀ ਉਦਾਹਰਣ ਸੰਸਾਰ ਦੇ ਯੁੱਧ-ਇਤਿਹਾਸ ਵਿਚ ਕਿਤੇ ਵੀ ਨਹੀਂ ਮਿਲਦੀ ਕਿਉਂਕਿ ਇਸ ਵਿਚ ੪੦ ਸਿੰਘਾਂ ਦਾ ਮੁਕਾਬਲਾ ੧੦ ਲੱਖ ਦੀ ਫੌਜ ਨਾਲ ਹੋਇਆ ਸੀ।[੯] ਚਮਕੌਰ ਦੀ ਗੜ੍ਹੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ 'ਸਵਾ ਲਾਖ ਸੇ ਏਕ ਲੜਾਊਂ' ਦਾ ਅਮਲੀ (practical) ਰੂਪ ਪ੍ਰਤੱਖ ਹੋਇਆ ਹੈ। ਸਵੇਰ ਹੁੰਦਿਆਂ ਹੀ ਮੁਗਲ ਸੈਨਾ ਨੇ ਗੜ੍ਹੀ 'ਤੇ ਹਮਲਾ ਕਰ ਦਿੱਤਾ। ਗੁਰੂ ਜੀ ਨੇ ਤੀਰ ਚਲਾਉਣੇ ਸ਼ੁਰੂ ਕਰ ਦਿੱਤੇ। ਕੁਝ ਸਮਾਂ ਤੀਰਾਂ ਦੀ ਬੁਛਾੜ ਨਾਲ ਦੁਸ਼ਮਣ ਨੂੰ ਗੜ੍ਹੀ ਤੋਂ ਦੂਰ ਰੱਖਣ ਵਿਚ ਸਫਲਤਾ ਹੋਈ। ਜਦੋਂ ਤੀਰ ਮੁੱਕਣ 'ਤੇ ਆ ਗਏ ਤਾਂ ੫-੫ ਸਿੰਘਾਂ ਦਾ ਜਥਾ ਵੈਰੀ ਨਾਲ ਜੂਝਣ ਲਈ ਮੈਦਾਨੇ-ਜੰਗ ਵਿਚ ਭੇਜਣ ਲੱਗੇ, ਜੋ ਜੈਕਾਰਿਆਂ ਦੀ ਗੂੰਜ ਨਾਲ ਵੈਰੀਆਂ ਤੇ ਟੁੱਟ ਪੈਂਦੇ ਤੇ ਸੈਂਕੜੇ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰਦੇ ਹੋਏ ਆਪ ਸ਼ਹੀਦ ਹੋ ਜਾਂਦੇ। ਜਦੋਂ ਕਾਫੀ ਸਿੰਘ ਸ਼ਹੀਦ

ਹੋ ਗਏ ਤਾਂ ਬਾਕੀ ਬਚੇ ਸਿੰਘਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਗੜ੍ਹੀ 'ਚੋਂ ਬਾਹਰ ਨਿਕਲ ਜਾਣ। ਪਰ ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹ ਸਾਰੇ ਹੀ ਉਨ੍ਹਾਂ ਦੇ ਸਪੁੱਤਰ ਹਨ। ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਜੰਗ ਵਿਚ ਜਾਣ ਲਈ ਆਪਣੀ ਹੱਥੀਂ ਤਿਆਰ ਕੀਤਾ ਤੇ ਅਸ਼ੀਰਵਾਦ ਦੇ ਕੇ ਪੰਜ ਸਿੰਘਾਂ ਨਾਲ ਮੈਦਾਨੇ-ਜੰਗ ਵਿਚ ਜੂਝਣ ਲਈ ਤੋਰਿਆ। ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਆਪਣੀ ਬਹਾਦਰੀ ਦੇ ਅਜਿਹੇ ਜੌਹਰ ਵਿਖਾਏ ਕਿ ਵੈਰੀ ਦਲ ਦੰਗ ਰਹਿ ਗਿਆ ਤੇ 'ਅੱਲਾਹ-ਅੱਲਾਹ' ਪੁਕਾਰਨ ਲੱਗ ਪਿਆ। ਸਪੁੱਤਰ ਨੂੰ ਸੂਰਬੀਰਤਾ ਨਾਲ ਜੂਝਦਿਆਂ ਵੇਖ ਕੇ ਗੜ੍ਹੀ ਵਿਚੋਂ ਹੀ ਸ਼ਾਬਾਸ਼ ਦਿੱਤੀ ਜਿਸ ਨੂੰ ਕਵੀ ਨੇ ਇਨ੍ਹਾਂ ਸ਼ਬਦਾਂ ਵਿਚ ਕਲਮਬੰਦ ਕੀਤਾ ਹੈ:

*ਬੜ੍ਹ-ਚੜ੍ਹ ਕੇ ਤਵੱਕੇ ਜੋ ਦਿਖਾ ਦੀ,*
*ਸਤਿਗੁਰ ਨੇ ਵਹੀਂ ਕਿਲਾੱ ਸੇ ਬੱਚੋਂ ਕੋ ਨਿਦਾ ਦੀ:-*
*ਸ਼ਾਬਾਸ਼ ਪਿਸਰ ਖੂਬ ਦਲੇਰੀ ਸੇ ਲੜੇ ਹੋ!*
*ਹਾਂ ਕਿਉਂ ਨਾ ਹੋ, ਗੋਬਿੰਦ ਕੇ ਫਰਜ਼ੰਦ ਬੜੇ ਹੋ!!*[੧੦]

ਆਖਰੀ ਦਮ ਤਕ ਜੂਝਦਿਆਂ ਬਾਬਾ ਅਜੀਤ ਸਿੰਘ ਜੀ ਅਤੇ ਬਾਕੀ ਸਿੰਘਾਂ ਨੇ ਸ਼ਹੀਦੀ ਦਾ ਜਾਮ ਪੀਤਾ। ਆਪਣੇ ਵੀਰ ਦੀ ਬਹਾਦਰੀ ਤੋਂ ਉਤਸ਼ਾਹਿਤ ਹੁੰਦਿਆਂ ਛੋਟੇ ਸਾਹਿਬਜ਼ਾਦੇ ਜੁਝਾਰ ਸਿੰਘ ਦੇ ਦਿਲ ਵਿਚ ਵੀ 'ਯੁੱਧ ਚਾਉ' ਠਾਠਾਂ ਮਾਰ ਰਿਹਾ ਸੀ। ਉਸ ਨੇ ਵੀ ਆਪਣੇ ਵੱਡੇ ਵੀਰ ਵਾਂਗ ਦੁਸ਼ਮਣ ਨਾਲ ਦੋ ਹੱਥ ਕਰਨ ਲਈ ਗੁਰੂ ਪਿਤਾ ਤੋਂ ਯੁੱਧ ਵਿਚ ਜਾਣ ਦੀ ਆਗਿਆ ਮੰਗੀ। ਪਿਤਾ ਪੁੱਤਰ ਵਿਚਕਾਰ ਹੋਈ ਗੱਲ-ਬਾਤ ਨੂੰ ਸੂਫੀ ਸ਼ਾਇਰ ਜੋਗੀ ਅੱਲ੍ਹਾ ਯਾਰ ਖਾਂ ਨੇ ਇਸ ਤਰ੍ਹਾਂ ਬਿਆਨਿਆ ਹੈ:

*ਇਸ ਵਕਤ ਕਹਾ ਨੰਨ੍ਹੇਂ ਸੇ ਮਾਸੂਮ ਪਿਸਰ ਨੇ।*
*ਰੁਖ਼ਸਤ ਹਮੇਂ ਦਿਲਵਾਉ ਪਿਤਾ, ਜਾਏਂਗੇ ਮਰਨੇ!*
*ਭਾਈ ਸੇ ਬਿਛੜ ਕਰ ਹਮੇਂ, ਜੀਨਾ ਨਹੀਂ ਆਤਾ!*
*ਸੋਨਾ ਨਹੀਂ, ਖਾਨਾ ਨਹੀਂ, ਪੀਨਾ ਨਹੀਂ ਭਾਤਾ!*

ਗੁਰੂ ਪਿਤਾ ਨੇ ਆਪਣੇ ਪੁੱਤਰ ਦਾ ਜਜ਼ਬਾ ਵੇਖ ਕੇ ਉਸ 'ਤੇ ਫ਼ਖ਼ਰ ਮਹਿਸੂਸ ਕੀਤਾ ਪਰ ਜੁਝਾਰ ਸਿੰਘ ਦੀ ਛੋਟੀ ਉਮਰ ਜਾਣ ਕੇ ਉਸ ਨੂੰ ਸਮਝਾਇਆ ਕਿ ਉਹ ਅਜੇ ਲੜਾਈ ਕਰਨ ਦੇ ਯੋਗ ਨਹੀਂ ਹੈ ਤਾਂ ਪੁੱਤਰ ਨੇ ਦਲੀਲ ਦਿੰਦਿਆਂ ਕਿਹਾ:

*ਲੜਨਾ ਨਹੀਂ ਆਤਾ ਮੁਝੇ ਮਰਨਾ ਤੋ ਹੈ ਆਤਾ!*
*ਖੁਦ ਬੜ੍ਹ ਕੇ ਗਲਾ ਤੇਗ ਪਿ ਧਰਨਾ ਤੋ ਹੈ ਆਤਾ!!*

ਸਰਬੰਸ ਦਾਨੀ ਦਸ਼ਮੇਸ਼ ਪਿਤਾ ਨੇ ਦੂਜੇ ਸਪੁੱਤਰ ਦਾ ਹੌਂਸਲਾ ਵੇਖ ਕੇ ਉਸ ਨੂੰ ਵੀ ਜੰਗ ਵਿਚ ਜਾਣ ਲਈ ਆਪਣੇ ਹੱਥੀਂ ਤਿਆਰ ਕੀਤਾ ਤੇ ਸਿੰਘਾਂ ਨਾਲ ਖੁਸ਼ੀ-

ਖੁਸ਼ੀ ਤੋਰਦਿਆਂ ਇਸ ਤਰ੍ਹਾਂ ਅਸੀਸ ਦਿੱਤੀ:

*ਮਰਨੇ ਸੇ ਕਿਸੀ ਯਾਰ ਕੋ ਹਮ ਨੇ ਨਹੀਂ ਰੋਕਾ।*
*ਫ਼ਰਜ਼ੰਦਿ ਵਫ਼ਾਦਾਰ ਕੋ ਹਮ ਨੇ ਨਹੀਂ ਰੋਕਾ।*
*ਖੁਸ਼ਨੂਦੀਇ ਕਰਤਾਰ ਕੋ ਹਮ ਨੇ ਨਹੀਂ ਰੋਕਾ।*
*ਅਬ ਦੇਖੀਏ ਸਰਕਾਰ ਕੋ ਹਮ ਨੇ ਨਹੀਂ ਰੋਕਾ।*
*ਤੁਮ ਕੋ ਭੀ ਇਸੀ ਰਾਹ ਮੇਂ ਕੁਰਬਾਨ ਕਰੇਂਗੇ!*
*ਸਦ ਸ਼ੁਕਰ ਹੈ ਹਮ ਭੀ ਕਭੀ ਖੰਜਰ ਸੇ ਮਰੇਂਗੇ!!*

ਕਵੀ ਨੇ ਅੱਗੇ ਹੋਰ ਲਿਖਿਆ ਹੈ:

*ਲੋ ਜਾਓ ਸਿਧਾਰੋ! ਤੁਮ੍ਹੇਂ ਕਰਤਾਰ ਕੋ ਸੌਂਪਾ!*
*ਮਰ ਜਾਓ ਯਾ ਮਾਰੋ ਤੁਮ੍ਹੇਂ ਕਰਤਾਰ ਕੋ ਸੌਂਪਾ!*
*ਰੱਬ ਕੋ ਨ ਬਿਸਾਰੋ ਤੁਮ੍ਹੇਂ ਕਰਤਾਰ ਕੋ ਸੌਂਪਾ!*
*ਸਿੱਖੀ ਕੋ ਉਭਾਰੋ ਤੁਮ੍ਹੇਂ ਕਰਤਾਰ ਕੋ ਸੌਂਪਾ!*
*ਵਾਹਗੁਰੂ ਅਬ ਜੰਗ ਕੀ, ਹਿੰਮਤ ਤੁਮ੍ਹੇਂ ਬਖ਼ਸ਼ੇਂ।*
*ਪਿਆਸੇ ਹੋ ਜਾਤ, ਜਾਮਿ-ਸ਼ਹਾਦਤ ਤੁਮ੍ਹੇਂ ਬਖ਼ਸ਼ੇਂ।*[੧੧]

ਬਾਬਾ ਜੁਝਾਰ ਸਿੰਘ ਜੀ ਦੁਸ਼ਮਣ ਫ਼ੌਜ ਵਿਚ ਵਧਦੇ ਹੋਏ ਵੈਰੀਆਂ ਦੇ ਆਹੂ ਲਾਹੁੰਦੇ ਰਹੇ ਤੇ ਅੰਤ ਆਪ ਨੇ ਸਾਥੀ ਸਿੰਘਾਂ ਸਮੇਤ ਰਣ-ਭੂਮੀ ਵਿਚ ਜੂਝਦਿਆਂ ਸ਼ਹੀਦੀ ਪ੍ਰਾਪਤ ਕੀਤੀ। ਦਸ਼ਮੇਸ਼ ਪਿਤਾ ਨੇ ਗੜ੍ਹੀ ਵਿੱਚੋਂ ਆਪਣੇ ਸਪੁੱਤਰਾਂ ਦੀ ਬਹਾਦਰੀ ਦੇ ਕਾਰਨਾਮੇ ਵੇਖੇ ਤੇ ਫਿਰ ਸ਼ਹੀਦ ਹੁੰਦਿਆਂ ਨੂੰ ਵੇਖ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਕਿ ਤੇਰੀ ਅਮਾਨਤ ਤੈਨੂੰ ਸੌਂਪ ਦਿੱਤੀ ਹੈ। ਦੋਵੇਂ ਬੱਚੇ ਸਿੱਖੀ ਸਿਦਕ ਵਿਚ ਪੂਰੇ ਉਤਰੇ ਹਨ ਤੇ ਇਮਤਿਹਾਨ ਵਿੱਚੋਂ ਪਾਸ ਹੋਏ ਹਨ। "ਹੈ ਕੋਈ ਸੰਸਾਰ ਦੇ ਇਤਿਹਾਸ ਵਿਚ ਅਜਿਹੀ ਮਿਸਾਲ ਕਿਸੇ ਹੋਰ ਰਹਿਬਰ ਦੀ ਜਿਸ ਤੋਂ ਉਸ ਦੇ ਸਿੱਖ ਜਾਨਾਂ ਵਾਰਨ ਨੂੰ ਤਿਆਰ ਹੋਣ ਤੇ ਉਹ ਆਪਣੇ ਬੱਚਿਆਂ ਨੂੰ ਆਪਣੀਆਂ ਅੱਖਾਂ ਸਾਹਮਣੇ ਸ਼ਹੀਦ ਹੁੰਦਾ ਦੇਖ ਪਰਮਾਤਮਾ ਦਾ ਸ਼ੁਕਰ ਗੁਜ਼ਾਰ ਰਿਹਾ ਹੋਵੇ?"[੧੨] ਦੋਹਾਂ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ੮ ਪੋਹ ਸੰਮਤ ੧੭੬੧ ਬਿਕ੍ਰਮੀ ਨੂੰ ਹੋਈਆਂ। ਭਾਰਤ ਵਿਚ ਚਮਕੌਰ ਦੀ ਧਰਤੀ ਨੂੰ ਮਹਾਨ ਤੀਰਥ ਦਾ ਰੁਤਬਾ ਦਿੱਤਾ ਗਿਆ ਹੈ ਜਿੱਥੇ ਪਿਤਾ ਨੇ ਪਰਮਾਤਮਾ ਦੀ ਸਰਦਲ ਉੱਤੇ ਪੁੱਤਰਾਂ ਨੂੰ ਕੁਰਬਾਨ ਕੀਤਾ। ਅੱਲਾ ਯਾਰ ਖਾਂ ਲਿਖਦਾ ਹੈ:

*ਬਸ ਏਕ ਹਿੰਦ ਮੇਂ ਤੀਰਥ ਹੈ, ਯਾਤਰਾ ਕੇ ਲਿਯੇ।*
*ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲਿਯੇ।*
*ਚਮਕ ਹੈ ਮਿਹਰ ਕੀ ਚਮਕੌਰ ਤੇਰੇ ਜ਼ਰੋਂ ਮੇਂ,*
*ਯਹੀਂ ਸੇ ਬਨ ਕੇ ਸਿਤਾਰੇ ਗਏ ਸ਼ਮ੍ਹਾਂ ਕੇ ਲਿਯੇ।*

**ਸਰਹਿੰਦ ਦਾ ਸਾਕਾ/ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ:** ਜਿਵੇਂ ਕਿ ਉੱਪਰ ਜ਼ਿਕਰ ਕੀਤਾ ਹੈ ਕਿ ਸਰਸਾ ਨਦੀ ਦੀ ਜੰਗ ਉਪਰੰਤ ਦਸਮੇਸ਼ ਪਿਤਾ ਦੇ ਦੋਵੇਂ ਛੋਟੇ ਸਾਹਿਬਜ਼ਾਦੇ ਤੇ ਮਾਤਾ ਜੀ ਗੰਗੂ ਨਾਲ ਚਲੇ ਗਏ ਸਨ। ਜਦੋਂ ਰਾਤ ਨੂੰ ਮਾਤਾ ਜੀ ਅਤੇ ਬੱਚੇ ਸੁੱਤੇ ਪਏ ਸਨ ਤਾਂ ਗੰਗੂ ਦੀ ਨੀਯਤ ਖਰਾਬ ਹੋ ਗਈ। ਉਸ ਨੇ ਜ਼ੇਵਰਾਂ ਅਤੇ ਮੋਹਰਾਂ ਵਾਲੀ ਥੈਲੀ ਖਿਸਕਾ ਲਈ। ਸਵੇਰ ਹੋਣ ’ਤੇ ਜਦੋਂ ਮਾਤਾ ਜੀ ਨੇ ਪੁੱਛਿਆ ਤਾਂ ਲੂਣ-ਹਰਾਮੀ ਗੰਗੂ ਸਾਫ਼ ਮੁੱਕਰ ਗਿਆ। ਸਗੋਂ ਸੱਚਾ ਬਣਨ ਦੀ ਖਾਤਰ ਉੱਚੀ-ਉੱਚੀ ਰੌਲਾ ਪਾਉਣ ਲੱਗਾ। ਅਗਲੀ ਸਵੇਰ ਨੂੰ ਉਸ ਨੇ ਮੁਸਲਮਾਨ ਹਕੂਮਤ ਕੋਲੋਂ ਇਨਾਮ ਹਾਸਲ ਕਰਨ ਲਈ ਮਾਤਾ ਜੀ ਅਤੇ ਮਾਸੂਮ ਬੱਚਿਆਂ ਨੂੰ ਗ੍ਰਿਫਤਾਰ ਕਰਵਾ ਦਿੱਤਾ। ਗੰਗੂ ਬ੍ਰਾਹਮਣ ਦੀ ਬਦਨੀਤੀ ਕਾਰਨ ਨੰਨ੍ਹੇ-ਮੁੰਨ੍ਹੇ ਬੇਦੋਸ਼ੇ ਬਾਲਾਂ ਨੂੰ ਪੋਹ ਮਹੀਨੇ ਦੀਆਂ ਰਾਤਾਂ ਵਿਚ ਦਾਦੀ ਦੇ ਨਾਲ ਠੰਢੇ ਬੁਰਜ ਵਿਚ ਕੈਦ ਕਰ ਦਿੱਤਾ ਗਿਆ। ਅਗਲੇ ਦਿਨ (੧੧ ਪੋਹ) ਨੂੰ ਬੱਚਿਆਂ ਨੂੰ ਸਰਹਿੰਦ ਦੇ ਨਵਾਬ ਦੀ ਕਚਹਿਰੀ ਵਿਚ ਪੇਸ਼ ਕਰਨ ਦਾ ਫ਼ੁਰਮਾਨ ਜਾਰੀ ਹੋਇਆ। ਦਾਦੀ ਮਾਤਾ ਜੀ ਦਸੰਬਰ ਦੀ ਬਰਫ ਵਰਗੀ ਠੰਢੀ ਰਾਤ ਨੂੰ ਆਪਣੇ ਪੋਤਿਆਂ ਨੂੰ ਸਰੀਰ ਨਾਲ ਘੁੱਟ-ਘੁੱਟ ਕੇ ਗਰਮਾਉਂਦੇ ਤੇ ਸੁਆਉਣ ਦਾ ਯਤਨ ਕਰਦੇ ਰਹੇ। ਰਾਤ ਭਰ ਉਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ, ਪੜਦਾਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਦਾਦਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਹੋਰ ਸਿੰਘਾਂ ਦੀ ਬਹਾਦਰੀ ਦੀਆਂ ਸਾਖੀਆਂ ਸੁਣਾ-ਸੁਣਾ ਕੇ ਉਨ੍ਹਾਂ ਵਿਚ ਬੀਰਤਾ ਦਾ ਜਜ਼ਬਾ ਭਰਦੇ ਰਹੇ ਤਾਂ ਕਿ ਉਹ ਅਗਲੇ ਦਿਨ ਹਾਕਮਾਂ ਦੇ ਸਾਹਮਣੇ ਧਰਮ ਤੋਂ ਡੋਲ ਨਾ ਜਾਣ। ਸਵੇਰੇ ਦਾਦੀ ਜੀ ਨੇ ਆਪਣੇ ਪੋਤਰਿਆਂ ਨੂੰ ਪਿਆਰ ਨਾਲ ਤਿਆਰ ਕੀਤਾ ਤੇ ਕਿਹਾ, “ਆਪਣੇ ਧਰਮ ਨੂੰ ਜਾਨਾਂ ਵਾਰ ਕੇ ਵੀ ਕਾਇਮ ਰੱਖਣਾ! ਤੁਸੀਂ ਉਸ ਗੁਰੂ ਗੋਬਿੰਦ ਸਿੰਘ ਦੇ ਸ਼ੇਰ ਬੱਚੇ ਹੋ, ਜਿਸ ਨੇ ਜ਼ਾਲਮਾਂ ਤੋਂ ਕਦੀ ਈਨ ਨਹੀਂ ਮੰਨੀ। ਉਸ ਦਾਦੇ ਦੇ ਪੋਤੇ ਹੋ ਜਿਸ ਨੇ ਧਰਮ ਦੀ ਖਾਤਰ ਆਪਣਾ ਸੀਸ ਵਾਰ ਦਿੱਤਾ। ਵੇਖਿਓ ਕਿਤੇ ਵਜ਼ੀਰ ਖਾਂ ਵੱਲੋਂ ਦਿੱਤੇ ਡਰਾਵਿਆਂ ਜਾਂ ਲਾਲਚ ਕਾਰਨ ਧਰਮ ਵੱਲੋਂ ਕਮਜ਼ੋਰੀ ਨਾ ਵਿਖਾ ਜਾਇਓ!” ਦੋਵਾਂ ਨੇ ਹੌਂਸਲੇ ਨਾਲ ਜਵਾਬ ਦਿੱਤਾ:

*‘ਧੰਨਯ ਭਾਗ ਹਮਰੇ ਹੈਂ ਮਾਈ। ਧਰਮ ਹੇਤ ਤਨ ਦੇਕਰ ਜਾਈ।’*

ਦਿਨ ਚੜ੍ਹਦਿਆਂ ਹੀ ਨਵਾਬ ਦੇ ਸਿਪਾਹੀ ਸਾਹਿਬਜ਼ਾਦਿਆਂ ਨੂੰ ਲੈਣ ਆ ਗਏ ਤੇ ਉਨ੍ਹਾਂ ਨੂੰ ਵਜ਼ੀਰ ਖਾਂ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਖਾਫੀ ਖਾਂ ਇਤਿਹਾਸਕਾਰ ਅੱਖੀਂ ਡਿੱਠਾ ਹਾਲ ਲਿਖਦਾ ਹੈ ਕਿ ਇਕ ਸਾਜ਼ਸ਼ ਰਚੀ ਗਈ ਜਿਸ ਅਨੁਸਾਰ ਉਨ੍ਹਾਂ ਨੂੰ ਪੇਸ਼ ਹੋਣ ਵੇਲੇ ਛੋਟੇ ਦਰਵਾਜ਼ੇ ਵਿੱਚੋਂ ਲੰਘਾਇਆ ਗਿਆ ਤਾਂ ਕਿ ਸੁਤੇ ਹੀ ਉਨ੍ਹਾਂ ਦਾ ਸਿਰ ਝੁਕ ਜਾਵੇ ਤੇ ਜਦੋਂ ਉਹ ਸਿਰ ਨਿਵਾ ਕੇ ਲੰਘਣਗੇ ਤਾਂ ਉਹ ਤਾੜੀ ਮਾਰ ਕੇ ਐਲਾਨ ਕਰ ਦੇਣਗੇ ਕਿ ਸਾਹਿਬਜ਼ਾਦਿਆਂ ਨੇ ਮੁਗਲ ਸਰਕਾਰ ਅੱਗੇ

ਸਿਰ ਝੁਕਾ ਕੇ ਈਨ ਮੰਨ ਲਈ ਹੈ। ਪਰ ਆਤਮਿਕ ਤੌਰ 'ਤੇ ਬਲਵਾਨ ਬੱਚਿਆਂ ਨੇ ਛੋਟੇ ਦਰਵਾਜ਼ੇ ਵਿੱਚੋਂ ਲੰਘਦਿਆਂ ਕਚਹਿਰੀ ਵਿਚ ਦਾਖਲ ਹੋਣ 'ਤੇ ਪੈਰ ਪਹਿਲਾਂ ਕੱਢੇ ਤੇ ਉੱਚੀ ਗੱਜਵੀਂ ਅਵਾਜ਼ ਵਿਚ 'ਵਾਹਿਗੁਰੂ ਜੀ ਕੀ ਫਤਹਿ' ਗਜਾਈ। ਲਾਲਾਂ ਦੇ ਚਿਹਰਿਆਂ ਦਾ ਜਾਹੋ-ਜਲਾਲ ਵੇਖ ਕੇ ਸਭ ਦੀਆਂ ਅੱਖਾਂ ਚੁੰਧਿਆ ਗਈਆਂ। ਦੀਵਾਨ ਸੁੱਚਾ ਨੰਦ ਨੇ ਕਿਹਾ, "ਬੱਚਿਓ! ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰੋ" ਤਾਂ ਬੱਚਿਆਂ ਨੇ ਅੱਗੋਂ ਜਵਾਬ ਦਿੱਤਾ ਕਿ ਉਨ੍ਹਾਂ ਦਾ ਸਿਰ ਅਕਾਲ ਪੁਰਖ ਤੋਂ ਬਿਨਾਂ ਕਿਸੇ ਅੱਗੇ ਨਹੀਂ ਝੁਕ ਸਕਦਾ। ਨਵਾਬ ਨੇ ਬੱਚਿਆਂ ਨੂੰ ਇਸਲਾਮ ਕਬੂਲਣ ਲਈ ਕਿਹਾ ਅਤੇ ਨਾ ਮੰਨਣ 'ਤੇ ਉਨ੍ਹਾਂ ਨੂੰ ਮੌਤ ਦਾ ਡਰ ਦਿੱਤਾ। ਇਹ ਵੀ ਕਿਹਾ ਗਿਆ ਕਿ "ਤੁਹਾਡੇ ਦੋਵੇਂ ਭਰਾ ਅਤੇ ਪਿਤਾ ਸਾਰੇ ਸਿੱਖਾਂ ਸਮੇਤ ਮਾਰੇ ਗਏ ਹਨ। ਤੁਸੀਂ ਜਾਨਾਂ ਬਚਾ ਸਕਦੇ ਹੋ। ਤੁਹਾਨੂੰ ਬੜੇ ਸੁਖ-ਅਰਾਮ ਨਾਲ ਪਾਲਿਆ ਜਾਵੇਗਾ ਅਤੇ ਉੱਚੇ ਮੁਰਾਤਬੇ ਤੇ ਜਗੀਰਾਂ ਦਿੱਤੀਆਂ ਜਾਣਗੀਆਂ, ਤੁਸੀਂ ਕਲਮਾ ਪੜ੍ਹ ਕੇ ਮੁਸਲਮਾਨ ਹੋ ਜਾਓ। ਜੇ ਨਾ ਮੰਨੋਗੇ ਤਾਂ ਕੋਹੇ ਤੇ ਮਾਰੇ ਜਾਓਗੇ" ਅੱਗੋਂ ਸਾਹਿਬਜ਼ਾਦਿਆਂ ਨੇ ਨਿਝਕ ਹੋ ਕੇ ਜਵਾਬ ਦਿੱਤਾ, 'ਹਮਰੋ ਬੰਸ ਰੀਤਿ ਇਮ ਆਈ। ਸੀਸ ਦੇਤਿ ਪਰ ਧਰਮ ਨਾ ਜਾਈ।'(ਪੰਥ ਪ੍ਰਕਾਸ਼) "ਅਸੀਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੰਤਾਨ ਹਾਂ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪੋਤੇ ਹਾਂ। ਅਸੀਂ ਧਰਮ ਲਈ ਸ਼ਹੀਦ ਹੋਣਾ ਜਾਣਦੇ ਹਾਂ। ਅਸੀਂ ਧਰਮ ਛੱਡ ਕੇ ਜਿਊਣ ਨੂੰ ਤਿਆਰ ਨਹੀਂ। ਤੁਹਾਡਾ ਜਿਵੇਂ ਜੀਅ ਕਰਦਾ ਹੈ ਕਰ ਲਵੋ।"[੧੩] ਇਸ ਸਮੇਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਜੀ ਦੇ ਚਿਹਰਿਆਂ 'ਤੇ ਕੋਈ ਡਰ ਦਾ ਚਿੰਨ੍ਹ ਨਹੀਂ ਸੀ। ਸਾਹਿਬਜ਼ਾਦਿਆਂ ਦੇ ਦਲੇਰੀ ਭਰੇ ਉੱਤਰ ਨੂੰ ਸੁਣ ਕੇ ਸਾਰੇ ਪਾਸੇ ਸਨਾਟਾ ਛਾ ਗਿਆ। ਹੰਕਾਰੀ ਨਵਾਬ ਨੂੰ ਗੁੱਸਾ ਆ ਗਿਆ।

੧੧ ਤੇ ੧੨ ਪੋਹ ਨੂੰ ਦੋ ਦਿਨ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਸੱਦਿਆ ਜਾਂਦਾ ਰਿਹਾ ਅਤੇ ਲਾਲਚ ਤੇ ਡਰਾਵੇ ਦਿੱਤੇ ਜਾਂਦੇ ਰਹੇ, ਪਰ ਬੱਚੇ ਧਰਮ ਤੋਂ ਨਹੀਂ ਡੋਲੇ। ਦੀਵਾਨ ਸੁੱਚਾ ਨੰਦ ਨੇ ਜਦੋਂ ਬੱਚਿਆਂ ਨੂੰ ਪੁੱਛਿਆ ਕਿ 'ਜੇ ਤੁਹਾਨੂੰ ਛੱਡ ਦਿੱਤਾ ਜਾਵੇ ਤਾਂ ਤੁਸੀਂ ਕੀ ਕਰੋਗੇ?' ਸਾਹਿਬਜ਼ਾਦਿਆਂ ਦਾ ਉੱਤਰ ਸੀ ਕਿ 'ਅਸੀਂ ਵੱਡੇ ਹੋ ਕੇ ਸਿੱਖਾਂ ਨੂੰ ਇਕੱਠੇ ਕਰ ਕੇ ਜ਼ੁਲਮੀ ਰਾਜ ਦੇ ਵਿਰੁੱਧ ਲੜਾਂਗੇ ਅਤੇ ਤਦ ਤਕ ਲੜਦੇ ਰਹਾਂਗੇ ਜਦੋਂ ਤਕ ਜ਼ਾਲਮਾਂ ਦਾ ਖਾਤਮਾ ਨਹੀਂ ਕਰ ਲੈਂਦੇ ਜਾਂ ਖੁਦ ਸ਼ਹੀਦ ਨਹੀਂ ਹੋ ਜਾਂਦੇ।' ਸੁੱਚਾ ਨੰਦ ਨੇ ਉਸ ਵੇਲੇ ਵਜ਼ੀਰ ਖਾਨ ਨੂੰ ਹੋਰ ਉਕਸਾਉਂਦਿਆਂ ਕਿਹਾ ਕਿ 'ਇਹ ਸੱਪ ਦੇ ਬੱਚੇ ਹਨ, ਇਹ ਤਰਸ ਦੇ ਲਾਇਕ ਨਹੀਂ। ਇਹ ਕਤਲ ਹੋਣੇ ਚਾਹੀਦੇ ਹਨ। ਵੱਡੇ ਹੋ ਕੇ ਇਹ ਹੋਰ ਔਕੜਾਂ ਖੜ੍ਹੀਆਂ ਕਰਨਗੇ। ਸੂਲਾਂ ਜੰਮਦੀਆਂ ਦੇ ਮੂੰਹ ਤਿੱਖੇ ਹੁੰਦੇ ਹਨ। ਇਨ੍ਹਾਂ 'ਤੇ ਰਹਿਮ ਨਾ ਕਰੋ।' ਇਸ ਕਥਨ ਨੂੰ 'ਕਥਾ ਗੁਰੂ ਜੀ ਦੇ ਸੁਤਨ ਕੀ' ਕ੍ਰਿਤ ਭਾਈ ਦੂਨਾ ਸਿੰਘ ਹੰਡੂਰੀਆ ਨੇ ਇਸ ਤਰ੍ਹਾਂ ਲਿਖਿਆ ਹੈ:

*ਨੀਕੈ ਬਾਲਕ ਤੁਮ ਮਤ ਜਾਨਹੁ। ਨਾਗਹੁ ਕੇ ਇਹ ਪੁਤ ਬਖਾਨਉ।*
*ਤੁਮਰੇ ਹਾਥ ਆਜ ਯਹਿ ਆਏ। ਕਰਹੇ ਅਬੈ ਆਪਨੇ ਮਨ ਭਾਏ।*[੧੪]

ਫਿਰ ਵਜ਼ੀਰ ਖਾਂ ਨੇ ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ (ਇਤਿਹਾਸਕਾਰਾਂ ਨੇ ਇਸ ਦੇ ਭਰਾ ਦੀ ਮੌਤ ਗੁਰੂ ਗੋਬਿੰਦ ਸਿੰਘ ਜੀ ਹੱਥੋਂ ਹੋਣ ਦਾ ਜ਼ਿਕਰ ਕੀਤਾ ਹੈ) ਨੂੰ ਸੰਬੋਧਿਨ ਕਰ ਕੇ ਕਿਹਾ:

*ਤੁਮਰੋ ਮਾਰਯੋ ਗੁਰ ਨਾਹਰ ਖਾਂ ਭਾਈ। ਉਸ ਬੇਟੇ ਤੁਮ ਦੇਹੁ ਮਰਾਈ।*
*ਪਰ- ਸ਼ੇਰ ਮੁਹੰਮਦ ਨਹਿ ਗਨੀ, ਬੋਲਿਯੋ ਸੀਸ ਹਿਲਾਇ।*
*ਹਮ ਮਾਰੇ ਸ਼ੀਰ ਖੋਰਿਆਂ, ਜਗ ਮੇਂ ਔਜਸ ਆਇ।*

ਪਰ "ਉਸ ਨੇ ਆਖਿਆ ਕਿ ਜੇ ਗੁਰੂ ਗੋਬਿੰਦ ਸਿੰਘ ਮਿਲ ਜਾਂਦੇ ਤਾਂ ਜੰਗ ਵਿਚ ਸਿੱਝ ਲੈਂਦਾ। ਇਨ੍ਹਾਂ ਮਾਸੂਮਾਂ ਉੱਤੇ ਹੱਥ ਉਠਾਣੇ ਕਾਇਰਤਾ ਹੈ, ਬਹਾਦਰੀ ਨਹੀਂ। ਇਹ ਸੀ ਹਾਅ ਦਾ ਨਾਅਰਾ ਜੋ ਮਲੇਰਕੋਟਲੇ ਦੇ ਨਵਾਬ ਨੇ ਮਾਰਿਆ ਪਰ ਤੁਅੱਸਬ ਵਿਚ ਅੰਨ੍ਹੇ ਹੋਇਆਂ ਨੇ ਇੱਕ ਨਾ ਸੁਣੀ।"[੧੫] ਅਖੀਰ ੧੩ ਪੋਹ ਵਾਲੇ ਦਿਨ ਨਵਾਬ ਨੇ ਹੁਕਮ ਦੇ ਦਿੱਤਾ ਕਿ ਸਾਹਿਬਜ਼ਾਦਿਆਂ ਨੂੰ ਜਿਊਂਦੇ ਨੀਹਾਂ ਵਿਚ ਚਿਣ ਦਿੱਤਾ ਜਾਵੇ। ਸਿਰ 'ਤੇ ਮੌਤ ਦਾ ਸਾਇਆ ਲਟਕ ਰਿਹਾ ਸੀ ਪਰ ਗੁਰੂ ਦੇ ਦੁਲਾਰੇ ਅਡੋਲ ਸਨ। ਜੋਗੀ ਅੱਲ੍ਹਾ ਯਾਰ ਖਾਂ ਦੇ ਸ਼ਬਦਾਂ ਵਿਚ:

*ਹਾਥੋਂ ਮੇਂ ਹਾਥ ਡਾਲ ਕੇ ਦੋਨੋਂ ਵਹ ਨੌਨਿਹਾਲ।*
*ਕਹਤੇ ਹੁਏ ਜ਼ਬਾਂ ਸੇ ਬੜ੍ਹੇ 'ਸਤਿ ਸ੍ਰੀ ਅਕਾਲ'।...*
*ਚਿਹਰੋਂ ਪੇ ਗ਼ਮ ਕਾ ਨਾਮ ਨ ਥਾ ਔਰ ਨਾ ਥਾ ਮਲਾਲ।*
*ਜਾ ਠਹਰੇ ਸਰ ਪੇ ਮੌਤ ਕੇ, ਫਿਰ ਭੀ ਨਾ ਥਾ ਖ਼ਿਆਲ।*

ਸ਼ੇਰ ਦੇ ਬੱਚਿਆਂ ਨੇ ਲਲਕਾਰ ਕੇ ਕਿਹਾ:

*ਹਮ ਜਾਨ ਦੇ ਕੇ ਔਰੋਂ ਕੀ ਜਾਨ ਬਚਾ ਚਲੇ।*
*ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪਰ ਉਠਾ ਚਲੇ।*
*ਗੁਰਿਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ।*
*ਸਿੰਘੋਂ ਕੀ ਸਲਤਨਤ ਕਾ ਹੈਂ ਪੌਦਾ ਲਗਾ ਚਲੇ।*
*ਗੱਦੀ ਸੇ ਤਾਜੋ-ਤਖ਼ਤ ਬਸ ਅਬ ਕੌਮ ਪਾਏਗੀ।*
*ਦੁਨੀਆਂ ਸੇ ਜ਼ਾਲਿਮੋਂ ਕਾ ਨਿਸ਼ਾਂ ਤਕ ਮਿਟਾਏਗੀ।* *(ਸ਼ਹੀਦਾਨਿ-ਵਫ਼ਾ)*[੧੬]

ਨਵਾਬ ਦੇ ਹੁਕਮ ਅਨੁਸਾਰ ਬੱਚਿਆਂ ਨੂੰ ਨੀਂਹਾਂ ਵਿਚ ਚਿਣ ਕੇ ਤੇ ਬਾਅਦ ਵਿਚ ਜਿਬਾਹ ਕਰਕੇ ਸ਼ਹੀਦ ਕਰ ਦਿੱਤਾ ਗਿਆ। ਅੰਤਲੇ ਸਵਾਸ ਤਕ ਉਹ ਵਾਹਿਗੁਰੂ ਦਾ ਜਾਪ ਕਰਦੇ ਰਹੇ। ਉਨ੍ਹਾਂ ਨੇ ਚੜ੍ਹਦੀ ਕਲਾ ਵਿਚ ਰਹਿ ਕੇ ਮੌਤ ਲਾੜੀ ਨੂੰ ਪ੍ਰਣਾ ਲਿਆ। ੧੩ ਪੋਹ ੧੭੬੧ ਨੂੰ ਨਿੱਕੀਆਂ ਜਿੰਦਾਂ ਨੇ ਵੱਡਾ ਸਾਕਾ ਕਰ ਵਿਖਾਇਆ। ਆਪਣੇ ਪੋਤਰਿਆਂ ਦੀ ਸ਼ਹੀਦੀ ਦੀ ਖਬਰ ਸੁਣ ਕੇ ਠੰਢੇ ਬੁਰਜ ਵਿਚ

ਕੈਦ ਮਾਤਾ ਗੁਜਰੀ ਜੀ ਨੇ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕੀਤੀ ਤੇ ਸੱਚਖੰਡ ਪਧਾਰ ਗਏ। ਇਤਿਹਾਸਕਾਰਾਂ ਅਨੁਸਾਰ ਦੀਵਾਨ ਟੋਡਰ ਮੱਲ ਨੇ ਸਸਕਾਰ ਕਰਨ ਲਈ ਮੋਹਰਾਂ ਵਿਛਾ ਕੇ ਜਗ੍ਹਾ ਲਈ (ਇਸ ਸਥਾਨ 'ਤੇ ਗੁਰਦੁਆਰਾ ਜੋਤੀ ਸਰੂਪ ਸੁਸ਼ੋਭਤ ਹੈ) ਤੇ ਪੂਰਨ ਮਰਿਆਦਾ ਤੇ ਸਤਿਕਾਰ ਨਾਲ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦਾ ਸਸਕਾਰ ਕਰ ਦਿੱਤਾ। ਇਸ ਅਨਰਥ ਨੂੰ ਵੇਖਕੇ ਸ਼ਾਇਰ ਬੇਸਾਖ਼ਤਾ ਇਉਂ ਕੂਕ ਉੱਠਦਾ ਹੈ:

*ਕਤਲਿ ਮਾਸੂਮ ਕਰੋ ਮਾਹਵਿ ਜਫ਼ਾ ਰਹਿਤੇ ਹੋ।*
*ਕਿਆ ਇਸੀ ਦੀਨ ਕੋ ਤੁਮ ਦੀਨਿ ਖ਼ੁਦਾ ਕਹਿਤੇ ਹੋ?*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਉਪਰੋਕਤ ਨਿੱਕੀਆਂ ਜਿੰਦਾਂ ਦੀ ਅਦੁੱਤੀ ਸ਼ਹਾਦਤ ਦੀ ਦਰਦਨਾਕ ਵਿਥਿਆ ਅਤੇ ਮਾਤਾ ਜੀ ਦੀ ਸ਼ਹੀਦੀ ਦੀ ਖਬਰ ਨੂਰੇ ਮਾਹੀ ਨੇ ਲੰਮੇ ਜਾਂ ਜੱਟਪੁਰੇ ਦੇ ਸਥਾਨ 'ਤੇ ਰੋ-ਰੋ ਕੇ ਤੇ ਹਟਕੋਰੇ ਲੈਂਦਿਆਂ ਸੁਣਾਈ ਤਾਂ ਸੁਣਨ ਵਾਲਿਆਂ ਦੀਆਂ ਭੁੱਬਾਂ ਨਿਕਲ ਗਈਆਂ। ਪਰ ਗੁਰੂ ਜੀ ਅਡੋਲ ਆਪਣੇ ਲਖ਼ਤੇ-ਜਿਗਰਾਂ ਦੀ ਸ਼ਹੀਦੀ ਅਤੇ ਮਾਤਾ ਜੀ ਦੇ ਸੱਚਖੰਡ ਜਾਣ ਦਾ ਬਿਰਤਾਂਤ ਸੁਣਦੇ ਰਹੇ। (ਇੱਥੇ ਇਹ ਜ਼ਿਕਰ ਕਰਨਾ ਜਰੂਰੀ ਹੈ ਕਿ ਚਮਕੌਰ ਸਾਹਿਬ ਤੋਂ ਗੁਰੂ ਜੀ ਮਾਛੀਵਾੜੇ ਗਏ ਤੇ ਫਿਰ ਉੱਥੋਂ ਉੱਚ ਦੇ ਪੀਰ ਦੇ ਭੇਸ ਵਿਚ ਜੱਟਪੁਰੇ ਪਹੁੰਚੇ ਤਾਂ ਰਾਇਕੋਟ ਦਾ ਮੁਸਲਮਾਨ ਚੌਧਰੀ ਰਾਇਕੱਲ੍ਹਾ ਆਪ ਦੇ ਦਰਸ਼ਨਾਂ ਲਈ ਹਾਜ਼ਰ ਹੋਇਆ ਤੇ ਉਸ ਨੇ ਨੂਰੇ ਮਾਹੀ ਨੂੰ ਸਰਹਿੰਦ ਭੇਜਿਆ ਤਾਂ ਜੋ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦਾ ਪਤਾ ਲਿਆਵੇ)[੧੭] ਵਾਰਤਾ ਸੁਣਨ ਉਪਰੰਤ ਆਪ ਜੀ ਨੇ ਸ਼ੋਕ ਨਹੀਂ ਕੀਤਾ ਸਗੋਂ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਤੇ ਹੱਥ ਵਿਚਲੇ ਤੀਰ ਦੀ ਨੋਕ ਨਾਲ ਇਕ ਕਾਹੀ ਦਾ ਬੂਟਾ ਜੜ੍ਹ ਸਮੇਤ ਪੁੱਟਿਆ ਅਤੇ ਫ਼ੁਰਮਾਇਆ ਕਿ ਹੁਣ ਮੁਗਲ ਰਾਜ ਦੀ ਜੜ੍ਹ ਪੁੱਟੀ ਗਈ ਹੈ। ਜਿਸ ਰਾਜ ਵਿਚ ਮਾਸੂਮਾਂ 'ਤੇ ਜ਼ੁਲਮ ਹੋਣ ਉਹ ਰਾਜ ਖਤਮ ਹੋ ਗਿਆ ਸਮਝੋ।[੧੮] ਇਸ ਸੰਦਰਭ ਵਿਚ ਪ੍ਰਿੰ. ਹਰਭਜਨ ਸਿੰਘ ਲਿਖਦੇ ਹਨ ਕਿ 'ਸਾਹਿਬਜ਼ਾਦਿਆਂ ਦੀ ਲਾਸਾਨੀ ਸ਼ਹਾਦਤ ਦੀ ਇਹ ਘਟਨਾ ਮੁਗਲਾਂ ਦੇ ਜ਼ੁਲਮੀ ਰਾਜ ਦੀ ਜੜ੍ਹ ਉਖਾੜਨ ਦਾ ਸਭ ਤੋਂ ਵੱਡਾ ਕਾਰਨ ਬਣੀ। ਨਿੱਕੀਆਂ ਜਿੰਦਾਂ ਦੇ ਇਸ ਵੱਡੇ ਸਾਕੇ ਨੇ ਸਿੱਖੀ ਦੇ ਮਹੱਲ ਦੀ ਨੀਂਹ ਹੋਰ ਮਜ਼ਬੂਤ ਕੀਤੀ ਅਤੇ ਅਜਿਹੇ ਧੱਕੇਖੋਰ ਰਾਜ ਦੀਆਂ ਜੜ੍ਹਾਂ ਪੁੱਟਣ ਲਈ ਸਿੰਘਾਂ ਵਿਚ ਬੇਪਨਾਹ ਜੋਸ਼ ਤੇ ਦ੍ਰਿੜਤਾ ਦਾ ਸੰਚਾਰ ਕੀਤਾ।...ਆਖਰ ਕਿੱਥੇ ਗਿਆ ਉਹ ਮੁਗਲ ਰਾਜ ਤੇ ਇਸਲਾਮ ਦੇ ਨਾਦਾਨ ਦੋਸਤ-ਵਜ਼ੀਰ ਖਾਂ ਵਰਗੇ ਜਰਵਾਣੇ? ਪ੍ਰੰਤੂ ਇਨ੍ਹਾਂ ਅਮਰ ਸ਼ਹੀਦਾਂ ਦੀ ਗਵਾਹੀ ਅੱਜ ਵੀ ਲੱਖਾਂ ਸਾਦਿਕ ਦਿਲਾਂ ਵਿਚ ਧਰਮ ਤੋਂ ਕੁਰਬਾਨ ਹੋਣ ਦੀ ਰੂਹ ਭਰਦੀ ਅਤੇ ਜਗਤ ਕਲਿਆਣ ਲਈ ਰੌਸ਼ਨ-ਮੁਨਾਰੇ ਦਾ ਕੰਮ ਦੇ ਰਹੀ ਹੈ ਅਤੇ ਦੇਂਦੀ ਰਹੇਗੀ।'[੧੯]

ਇਤਿਹਾਸ ਗਵਾਹ ਹੈ ਕਿ ਸ਼ਹੀਦੀ ਸਾਕਿਆਂ ਨਾਲ ਭਾਰਤੀਆਂ ਵਿਚ ਅਜਿਹੀ

ਜਾਗਰਤੀ ਆਈ ਕਿ ਨਿਮਾਣੀ ਤੇ ਨਿਤਾਣੀ ਜਨਤਾ ਨੇ ਸਤਿਗੁਰੂ ਦੇ ਅੰਮ੍ਰਿਤ ਦੀ ਪਾਹੁਲ ਲੈ ਕੇ ਮੁਗਲ ਹਕੂਮਤ ਦੇ ਪੈਰ ਜੜ੍ਹੋਂ ਉਖੇੜ ਦਿੱਤੇ। ਦਸਮੇਸ਼ ਪਿਤਾ ਦੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਕੇ ਅਮਰ ਹੋ ਗਏ ਹਨ ਤੇ ਆਪਣੇ ਜੀਵਨ ਦੀ ਕਣੀ ਦੇ ਕੇ ਸਿੱਖ ਕੌਮ ਨੂੰ ਸਦੀਵ ਕਾਲ ਲਈ ਜਿਉਂਦੀ ਕਰ ਗਏ ਹਨ। ਖਾਲਸਾ ਜੀ! ਇਹ ਕਿੰਤੂ-ਰਹਿਤ ਸਚਾਈ ਹੈ ਕਿ ਸ਼ਹੀਦ ਕਦੇ ਨਹੀਂ ਮਰਦੇ ਸਗੋਂ ਉਹ ਆਪਣੇ ਤਨ ਦਾ ਲਹੂ ਤੇਲ ਦੀ ਥਾਂ ਪਾ ਕੇ ਕੌਮਾਂ ਦੀਆਂ ਬੁਝੀਆਂ ਹੋਈਆਂ ਜੀਵਨ ਜੋਤਾਂ ਜਗਾਉਂਦੇ ਹਨ। ਸ਼ਹੀਦਾਂ ਦੇ ਖ਼ੂਨ ਨਾਲ ਮੁਰਦਾ ਕੌਮਾਂ ਫਿਰ ਤੋਂ ਜੀਅ ਉੱਠਦੀਆਂ ਹਨ ਤੇ ਉਨ੍ਹਾਂ ਵਿਚ ਖੇੜਾ ਆ ਜਾਂਦਾ ਹੈ। ਕਿਸੇ ਸ਼ਾਇਰ ਨੇ ਠੀਕ ਆਖਿਆ ਹੈ:

*ਜਾਂ ਡੁਲ੍ਹਦਾ ਖ਼ੂਨ ਸ਼ਹੀਦਾਂ ਦਾ, ਤਸਵੀਰ ਬਦਲਦੀ ਕੌਮਾਂ ਦੀ।*
*ਰੰਬੀਆਂ ਨਾਲ ਖੋਪਰ ਲਹਿੰਦੇ ਜਾਂ, ਤਕਦੀਰ ਬਦਲਦੀ ਕੌਮਾਂ ਦੀ।*
*ਕੋਈ ਦੇਗਾਂ ਦੇ ਵਿਚ ਉਬਲੇ ਜਾਂ, ਸ਼ਾਂਤੀ ਦੇ ਸੋਮੇ ਵਗ ਪੈਂਦੇ।*
*ਜਾਂ ਚਰਬੀ ਢਲੇ ਸ਼ਹੀਦਾਂ ਦੀ, ਆਸਾਂ ਦੇ ਦੀਵੇ ਜਗ ਪੈਂਦੇ।*
*ਜਾਂ ਟੁੱਟਦੇ ਤਾਰੇ ਅੱਖੀਆਂ ਦੇ, ਰੂਹਾਂ ਵਿਚ ਚਾਨਣ ਹੋ ਜਾਵੇ।*
*ਉਸਰੇ ਜਾਂ ਕੰਧ ਮਸੂਮਾਂ ਦੀ, ਢੱਠੀ ਹੋਈ ਕੌਮ ਖਲੋ ਜਾਵੇ। (ਕੁੰਦਨ)*[੨੦]

ਚਮਕੌਰ ਅਤੇ ਸਰਹਿੰਦ ਦੇ ਅਦੁੱਤੀ ਸਾਕੇ ਜਿੱਥੇ ਸਿੱਖ ਕੌਮ ਦੀਆਂ ਕੁਰਬਾਨੀਆਂ ਭਰੇ ਇਤਿਹਾਸ ਦਾ ਪ੍ਰਤੀਕ ਹਨ ਉੱਥੇ ਸਿੱਖ ਬੱਚਿਆਂ ਲਈ ਪ੍ਰੇਰਨਾ ਦਾ ਸ੍ਰੋਤ ਹਨ। ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਸਾਨੂੰ ਯਾਦ ਕਰਵਾਉਂਦੀਆਂ ਹਨ ਕਿ ਦਸ਼ਮੇਸ਼ ਪਿਤਾ ਦੇ ਚਾਰਾਂ ਲਾਲਾਂ ਨੇ ਬੰਸ ਦੀ ਰੀਤ ਨੂੰ ਨਿਭਾਉਂਦਿਆਂ ਅਤੇ ਸੂਰਬੀਰਤਾ ਦੀ ਕਸੌਟੀ 'ਤੇ ਪੂਰੇ ਉੱਤਰਦਿਆਂ ਹੋਇਆਂ ਆਪਣੇ ਅਣਮੋਲ ਜੀਵਨ ਧਰਮ ਤੇ ਕੌਮ ਨੂੰ ਜਿਉਂਦੇ ਰੱਖਣ ਲਈ ਕੁਰਬਾਨ ਕਰ ਦਿੱਤੇ। ਇਸੇ ਲਈ ਸਰਬੰਸਦਾਨੀ ਪਿਤਾ ਨੇ, ਮਾਤਾਵਾਂ ਵੱਲੋਂ ਆਪਣੇ ਚਾਰਾਂ ਲਾਲਾਂ ਸੰਬੰਧੀ ਪੁੱਛਣ 'ਤੇ, ਬਹਾਦਰ ਸਿੰਘਾਂ (ਖਾਲਸਾ ਕੌਮ) ਵੱਲ ਇਸ਼ਾਰਾ ਕਰਦਿਆਂ ਕਿਹਾ ਸੀ:

*ਇਨ ਪੁਤਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਭਇਆ? ਜੀਵਤ ਕਈ ਹਜ਼ਾਰ।*

ਕਲਗੀਧਰ ਪਾਤਸ਼ਾਹ ਨੇ ਔਰੰਗਜ਼ੇਬ ਨੂੰ ਲਿਖੀ ਚਿੱਠੀ (ਜ਼ਫਰਨਾਮਾ) ਵਿਚ ਉਸ ਨੂੰ ਵੰਗਾਰਦਿਆਂ ਹੋਇਆਂ ਲਿਖਿਆ ਸੀ ਕਿ ਕੀ ਹੋਇਆ ਜੇ ਤੂੰ ਮੇਰੇ ਚਾਰ ਪੁੱਤਰ ਮਰਵਾ ਦਿੱਤੇ ਹਨ? ਯਾਦ ਰੱਖ, ਕੁੰਡਲੀਆ ਸੱਪ ਅਜੇ ਜਿਉਂਦਾ ਹੈ।... ਇਹਦੇ ਵਿਚ ਕਾਹਦੀ ਜਵਾਂਮਰਦੀ ਹੋਈ ਕਿ ਕੁਝ ਚੰਗਿਆੜੀਆਂ ਨੂੰ ਬੁਝਾ ਦਿੱਤਾ ਹੈ ਜਦ ਕਿ ਇਨ੍ਹਾਂ ਦੇ ਬੁਝਣ ਨਾਲ ਦੱਘਦੀ ਹੋਈ ਜਵਾਲਾ ਭੜਕ ਉੱਠੀ ਹੈ:

*- ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।*
*ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ। (੭੮)*

*– ਚਿਹ ਮਰਦੀ ਕਿ ਅਖ਼ਗਰ ਖਮੋਸ਼ਾ ਕੁਨੀ*
*ਕਿ ਆਤਸ਼ ਦਮਾਂ ਰਾ ਬ ਦੌਰਾਂ ਕੁਨੀ। (੨੯)*

ਖਾਲਸਾ ਜੀ! ਆਓ! ਆਪਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਾਲਾਂ ਦੇ ਸ਼ਹੀਦੀ ਸਾਕਿਆਂ ਨੂੰ ਮਨਾਉਂਦੇ ਹੋਏ ਉਨ੍ਹਾਂ ਦੁਆਰਾ ਪਾਏ ਗਏ ਪੂਰਨਿਆਂ 'ਤੇ ਚੱਲਣ ਦਾ ਯਤਨ ਕਰੀਏ ਤਾਂ ਹੀ ਆਪਣੇ ਗੁਰੂ ਪਿਤਾ ਦੇ ਸਪੁੱਤਰ ਤੇ ਸੱਚੇ ਸਿੱਖ ਅਖਵਾ ਸਕਾਂਗੇ।

***ਪਦ-ਟਿਪਣੀਆਂ ਤੇ ਹਵਾਲੇ:***

*੧. ਕੁਰਬਾਨੀ ਅਰਬੀ ਭਾਸ਼ਾ ਦੇ ਸ਼ਬਦ ਕੁਰਬ ਤੋਂ ਬਣਿਆ ਹੈ- ਉਹ ਕ੍ਰਿਯਾ ਜਿਸ ਤੋਂ ਕੁਰਬ (ਨੇੜੇ) ਹੋਈਏ, ਨਿਛਾਵਰ। ਮਹਾਨ ਕੋਸ਼, ਪੰਨਾ ੩੪੨.*

*੨. ਸ਼ਹਾਦਤ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਸੱਚੀ ਗਵਾਹੀ, ਸ਼ਹੀਦੀ, ਧਰਮ ਯੁੱਧ ਵਿਚ ਮੌਤ, ਆਦਿ ਹੈ ਅਤੇ ਸ਼ਹਾਦਤ ਦੇਣ ਵਾਲੇ ਨੂੰ ਸ਼ਹੀਦ ਆਖਿਆ ਹੈ ਜਿਸਨੇ ਧਰਮ ਯੁੱਧ ਵਿਚ ਜੀਵਨ ਅਰਪਿਆ ਹੈ ਅਤੇ ਜਿਸਦੇ ਕਰਮ ਦੀ ਲੋਕ ਗਵਾਹੀ ਦਿੰਦੇ ਹਨ। ਉਹੀ, ਪੰਨਾ ੧੩੯-੩੯. (Martyr's) '"death that is imposed because of the person's adherence of a religious faith or cause." Dictionary.com*

*3. Etymologically the word martyr (or martyrdom) is derived from the Greek word 'martyros' which means witness. Martyrdom is thus the supreme witness to the truth of faith– bearing witness to the faith even unto death. A martyr is one who accepts death with courage as a witness to his faith believing it to be the most noble of all human endeavors. Martyrdom in its purest form is voluntary, conscious and altruistic readiness to suffer and offer one's life for a cause. The Encyclopedia of politics and religion, Ed. Robert Wuthnow- 1998, p. 497.*

*੪. ਗੁਰਮਤਿ ਫਿਲਾਸਫੀ, ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰਪਨੀ, ਅੰਮ੍ਰਿਤਸਰ- ੧੯੬੩, ਪੰਨਾ ੨੮੫.*

*੫. ਸਤਿਬੀਰ ਸਿੰਘ, ਸਾਡਾ ਇਤਿਹਾਸ, ਭਾਗ ਪਹਿਲਾ, ਨਿਊ ਬੁੱਕ ਕੰਪਨੀ, ਜਲੰਧਰ- ੧੯੯੧, ਪੰਨਾ ੩੮੬.*

*੬. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ, ਭਾਗ ਪਹਿਲਾ, ਪੰਨਾ ੪੧੪.*

*੭. ਡਾ. ਹਰਨਾਮ ਸਿੰਘ ਸ਼ਾਨ, ਅਜੀਤ (ਧਰਮ ਤੇ ਵਿਰਸਾ) ੨੨ ਦਸੰਬਰ, ੨੦੦੩, ਪੰਨਾ ੧.*

*੮. ਵੇਖੋ ਹਵਾਲਾ: ਸਾਡਾ ਇਤਿਹਾਸ, ਪੰਨਾ ੩੯੪.*

*੯. ਜ਼ਫਰਨਾਮੇ ਵਿਚ ਦਸ਼ਮੇਸ਼ ਪਿਤਾ ਨੇ ੨੬ਵੇਂ ਸ਼ਿਅਰ ਤੋਂ ੪੪ਵੇਂ ਸ਼ੇਅਰ ਤਕ ਗੁਰੂ ਸਾਹਿਬ ਨੇ ਚਮਕੌਰ ਦੀ ਜੰਗ ਦਾ ਵਰਨਣ ਕੀਤਾ ਹੈ। ਇਸ ਵਿਚ ੧੦ ਲੱਖ ਫ਼ੌਜ ਦੀ ਗਿਣਤੀ ਬਾਰੇ ਲਿਖਿਆ ਵੀ*

*ਸੰਕੇਤ ਦਿੱਤਾ ਹੈ:*

*ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ॥ ਕਿ ਦਹ ਲੱਕ ਬਿਆਯਦ ਬਰੋ ਬੇਖ਼ਬਰ॥੧੯॥*

*ਹਮ ਆਖ਼ਿਰ ਚਿਹ ਮਰਦੀ ਕੁਨਦ ਕਾਰਜ਼ਾਰ॥ ਕਿ ਬਰ ਚਿਹਲ ਤਨ ਆਯਦਸ਼ ਬੇ ਸ਼ੁਮਾਰ॥*

*ਹੋਰ ਵੀ ਇਤਿਹਾਸਿਕ ਗਵਾਹੀਆਂ ਮਿਲਦੀਆਂ ਹਨ: (੧) ਕਹਾ ਚਾਲਈਸੰ ਕਹਾ ਦਸ ਲਛੰ। ਮਚਿਯੋ ਜੰਗ ਏਤਾ ਸੁਨੋ ਮਤ ਸਵਛੰ। ੧੧੫। (ਸੁੱਖਾ ਸਿੰਘ, ਗੁਰਬਿਲਾਸ, ਪਾ: ੧੦, ਅਧਿਆਇ ੨੧) (੨) ਕਹਾ ਵੀਰ ਚਾਲੀ ਛੁਧਾਵੰਤ ਭਾਰੇ। ਕਹਾਂ ਏਕ ਨੌਂ ਲਾਖਆਏ ਹਕਾਰੇ।(ਸੈਨਾਪਤੀ) ਵੇਖੋ ਹਵਾਲਾ: ਸਾਡਾ ਇਤਿਹਾਸ, ਪੰਨਾ ੩੯੪.*

*੧੦. ਜੌਹਿਰੇ ਤੇਗ,੯੪, ਵੇਖੋ ਹਵਾਲਾ: ਅਜੀਤ (ਧਰਮ ਤੇ ਵਿਰਸਾ), ੨੨ ਦਸੰਬਰ, ੨੦੦੩, ਪੰਨਾ ੧.*

*੧੧. ਗੰਜਿ ਸ਼ਹੀਦਾਂ, ਵੇਖੋ ਹਵਾਲਾ: ਅਜੀਤ (ਧਰਮ ਤੇ ਵਿਰਸਾ), ੨੦ ਦਸੰਬਰ, ੨੦੦੫, ਪੰਨਾ ੧੬.*

*੧੨. ਡਾ. ਜਗਜੀਤ ਸਿੰਘ, ਸਿੱਖ ਫੁਲਵਾੜੀ, ਦਸੰਬਰ ੨੦੦੦, ਪੰਨਾ ੧੫.*

*੧੩. ਸਿੱਖ ਇਤਿਹਾਸ, ਭਾਗ ਪਹਿਲਾ, ਪੰਨਾ ੪੨੭-੨੮.*

*੧੪. ਵੇਖੋ ਹਵਾਲਾ: ਸਾਡਾ ਇਤਿਹਾਸ, ਭਾਗ ਪਹਿਲਾ, ਪੰਨਾ ੩੯੯.*

*੧੫. ਉਹੀ, ੩੯੯-੪੦੦.*

*੧੬. ਵੇਖੋ ਹਵਾਲਾ: ਗੁਰਮਤਿ ਪ੍ਰਕਾਸ਼, ਦਸੰਬਰ ੧੯੯੪.*

*੧੭. ਸਿੱਖ ਇਤਿਹਾਸ, ਭਾਗ ਪਹਿਲਾ, ਪੰਨਾ ੪੨੬.*

*੧੮. ਮੇਜਰ ਸਿੰਘ ਤਤਲਾ ਦੁਆਰਾ ਲਿਖੇ ਪੈਂਫਲਟ "ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ ਰਾਜ ਦੀ ਜੜ੍ਹ ਪੁੱਟੀ" ਦੇ ਪੰਨਾ ੫ ਤੇ ਨੂਰੇ ਮਾਹੀ ਤੇ ਗੁਰੂ ਜੀ ਵਿਚਕਾਰ ਹੋਈ ਵਾਰਤਾਲਾਪ ਇਉਂ ਦਰਜ ਹੈ: "ਤਬ ਮਾਹੀ ਕਰ ਜੋਰ ਉਚਾਰਾ। ਮੈਂ ਆਛੈ ਕੀਨੋ ਨਿਰਧਾਰਾ। ਸ਼ੀਰ ਖੋਰ ਇਨ ਦੋਸ਼ ਨਾ ਲੇਸ਼। ਏਵ ਮਲੇਰੀ ਕਹਿ ਬਿਨ ਦਵੈਸ਼।' ਸੁਨਿ ਕਰਿ ਸ੍ਰੀ ਗੁਰ ਬਾਕ ਬਖਾਨਾ। 'ਭਖੋ, ਨਾਸ ਅਬਿ ਸਭਿ ਤੁਰਕਾਨਾ। ਇਕ ਮਲੇਰੀਅਨ ਕੀ ਜੜ੍ਹ ਰਹੈ। ਅਪਰ ਤੁਰਕ ਸਭਿ ਦੀ ਜਰ ਦਹੈ।' ਇਮ ਕਹਿ ਮੁਖ ਤੇ, ਕਰਦ ਚਲਾਈ। ਕਾਹੂ ਬੂਟ ਜੜ੍ਹ ਕਾਟ ਗਵਾਈ। 'ਜਿਮ ਇਸ ਕੀ ਜੜ੍ਹ, ਕਾਟਿ ਉਖਾਰੀ। ਤਥਾ ਤੁਰਕ ਕੀ ਬਿਨਸਹਿ ਸਾਰੀ।' ਕੇਤਿਕ ਦਿਮ ਮਹਿ ਹੋਇ ਬਿਨਾਸ਼ਾ। 'ਬਿਸ਼ਮਾਵੈ ਜਗ ਦੇਖਿ ਤਮਾਸ਼ਾ'। ਦਿਯੋ ਸ੍ਰਾਪ ਗੁਰ ਕੁਪੇ ਘਨੇਰੇ। ਰਾਜ ਤੇਜ ਕੋ ਮੂਲ ਉਖੇਰੇ। ਪੁਰਿਸਿਰੰਦ ਮਹਿ ਪਾਪ ਘਨੇਰਾ। ਉਜਰ ਜਾਇ ਲਹਿ ਕਸ਼ਟ ਬਡੇਰਾ। ਸਿੱਖ ਹਮਾਰੇ ਮਾਰਿ ਉਜਾਰਹਿਂ। ਛੀਨਿ ਰਾਜ ਧਨ ਵਹਿਰ ਨਿਕਾਰਹਿ।" ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਪਿੰਡ ਲੰਮਾ-ਜੱਟਪੁਰਾ ਦੇ ਸਥਾਨ ਤੇ ਗੁਰਦੁਆਰਾ ਗੁਰੂਸਰ ਪੰਜੂਆਣਾ ਸਾਹਿਬ ਪਾ. ੧੦ ਸੁਸ਼ੋਭਿਤ ਹੈ।*

*੧੯. ਗੁਰਮਤਿ ਪ੍ਰਕਾਸ਼, ਜਨਵਰੀ ੧੯੭੦.*

*੨੦. ਵੇਖੋ ਹਵਾਲਾ:ਵੈਰਾਗੀ ਦੇ ਲੈਕਚਰ, ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ,ਅੰਮ੍ਰਿਤਸਰ-੧੯੫੯,ਪੰਨਾ ੨੩੫-੩੬.*

■

# ਚਮਕੌਰ ਦੀ ਗੜ੍ਹੀ ਦੇ ਸ਼ਹੀਦ : ਭਾਈ ਸੰਗਤ ਸਿੰਘ

*-ਸ. ਤਰਲੋਚਨ ਸਿੰਘ**

ਸੂਰਜ ਅਸਤ ਹੋਣ ਨਾਲ ਜਦੋਂ ਚਮਕੌਰ ਦੀ ਜੰਗ ਬੰਦ ਹੋਈ ਤਾਂ ਗੜ੍ਹੀ ਵਿਚ ਗਿਣਤੀ ਦੇ ੧੧ ਸਿੰਘ ਰਹਿ ਗਏ ਸਨ ਜਿਨ੍ਹਾਂ ਵਿਚ ਸ਼ਹੀਦ ਪਿਤਾ ਦਾ ਸਪੁੱਤਰ ਅਤੇ ਸ਼ਹੀਦ ਸਪੁੱਤਰਾਂ ਦਾ ਬਾਪ ਜੰਗ ਵਿਚ ਜੂਝਣ ਲਈ ਤਿਆਰ-ਬਰ-ਤਿਆਰ ਸੀ। ਪਰ ਗੜ੍ਹੀ ਵਿਚਲੇ ਸਿੰਘਾਂ ਦੇ ਬੇਨਤੀ ਕਰਨ 'ਤੇ ਗੁਰੂ ਸਾਹਿਬ ਜੀ ਨੇ ਗੜ੍ਹੀ ਛੱਡ ਜਾਣ ਦਾ ਪੰਜਾਂ ਪਿਆਰਿਆਂ ਦਾ ਇਹ ਫੈਸਲਾ ਪ੍ਰਵਾਨ ਕਰ ਲਿਆ, ਕਿਉਂਕਿ ਸਿੰਘ ਇਹ ਸਮਝਦੇ ਸਨ ਕਿ ਜੇਕਰ ਗੁਰੂ ਸਾਹਿਬ ਜੀ ਦੀ ਸਰੀਰਿਕ ਹੋਂਦ ਕਾਇਮ ਰਹੀ ਤਾਂ ਇਹ ਬਿਖੜੇ ਸਮੇਂ ਲਈ ਮੁੜ ਤੋਂ ਸਿੱਖ ਕੌਮ ਸੰਗਠਿਤ ਕਰ ਲੈਣਗੇ। ਇਸ ਲਈ ਸਿੰਘਾਂ ਅਨੁਸਾਰ ਗੁਰੂ ਸਾਹਿਬ ਜੀ ਦੀ ਬੇਵਕਤ ਸ਼ਹਾਦਤ ਕੌਮ ਲਈ ਬਹੁਤ ਦੁਖਦਾਇਕ ਹੋਵੇਗੀ, ਸੋ ਗੜ੍ਹੀ ਵਿਚਲੇ ਸਿੰਘਾਂ ਨੇ ਗੁਰੂ ਸਾਹਿਬ ਜੀ ਨੂੰ ੧੭੫੬ ਬਿਕ੍ਰਮੀ ਦੀ ਵਿਸਾਖੀ 'ਤੇ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਛਕਾਉਣ ਸਮੇਂ ਖਾਲਸੇ ਨੂੰ ਬਖਸ਼ੀ ਵਡਿਆਈ ਤਹਿਤ ਨਿਮਰਤਾ ਸਹਿਤ ਮੁਖਾਤਿਬ ਹੋ ਕੇ ਚਮਕੌਰ ਦੀ ਗੜ੍ਹੀ ਛੱਡ ਜਾਣ ਦੀ ਬੇਨਤੀ ਕੀਤੀ, ਤਾਂ ਪੰਥ ਦੇ ਵਾਲੀ ਨੇ ਪੰਜਾਂ ਸਿੰਘਾਂ ਦੀ ਇਸ ਬੇਨਤੀ ਨੂੰ ਪ੍ਰਵਾਨ ਕਰ ਲਿਆ।

ਗੁਰੂ ਪਾਤਸ਼ਾਹ ਨੇ ਖਾਲਸਾ ਪੰਥ ਨੂੰ ਐਸੀ ਵਡਿਆਈ ਬਖਸ਼ਿਸ਼ ਕਰ ਕੇ ਇਕ ਅਲੌਕਿਕ ਇਤਿਹਾਸ ਸਿਰਜ ਦਿੱਤਾ ਕਿ ਆਪਣੇ ਬਚਪਨ ਦੇ ਸਾਥੀ ਹਮਸ਼ਕਲ ਅਤੇ ਹਮਉਮਰ ਭਾਈ ਸੰਗਤ ਸਿੰਘ ਜੋ ਹਰ ਵਕਤ ਨਿਮਾਣੇ ਹੋ ਕੇ ਗੁਰੂ-ਘਰ ਦੀ ਸੇਵਾ ਵਿਚ ਰਹਿੰਦੇ ਸਨ, ਨੂੰ ਪਿਆਰੇ ਸਿੱਖ ਹੋਣ ਦਾ ਮਾਣ ਬਖਸ਼ਿਸ਼ ਕਰ ਕੇ ਹਿੱਕ ਨਾਲ ਲਾਇਆ ਅਤੇ ਆਪਣੀ ਜਿਗਾ ਕਲਗੀ, ਭਾਈ ਸੰਗਤ ਸਿੰਘ ਦੇ ਸੀਸ 'ਤੇ ਸਜਾਈ ਅਤੇ ਆਪਣੇ ਸ਼ਸ਼ਤਰ-ਬਸਤਰ ਉਨ੍ਹਾਂ ਨੂੰ ਬਖਸ਼ਿਸ਼ ਕੀਤੇ ਅਤੇ ਥਾਪੜਾ ਦਿੱਤਾ। ਜਿਸਦਾ ਜਿਕਰ ਗੁਰਬਿਲਾਸ ਪਾਤਸ਼ਾਹੀ ੧੦ ਦੇ ਕਰਤਾ ਭਾਈ ਕੁਇਰ ਸਿੰਘ ਨੇ ਇੰਝ ਕੀਤਾ ਹੈ:-

*ਜੋਤ ਦਈ ਤਿਹ ਕੋ ਅਪਨੀ ਪੁਨਿ ਦੀ ਕਲਗੀ ਔ ਜਿਗਾ ਸੁਖਦਾਨੀ,*
*ਸੰਗਤ ਸਿੰਘ ਹੈ ਨਾਮ ਜਿਸੈ ਕਛੁ ਤਾ ਬਪੁ ਹੈ ਕਰਿ ਸ੍ਰੀ ਗੁਰ ਸਾਨੀ।*

ਭਾਈ ਸੰਗਤ ਸਿੰਘ ਜੀ, ਤੁਸੀਂ ਮੇਰੇ ਮਗਰੋਂ ਮੇਰੀ ਪੌਸ਼ਾਕ ਵਿਚ ਮੇਰੇ ਮੋਰਚੇ ਵਾਲੇ ਆਸਣ 'ਤੇ ਬੈਠਣਾ ਤੇ ਦਿਨ ਚੜ੍ਹੇ ਜਦੋਂ ਮੁਗ਼ਲ ਫੌਜਾਂ ਗੜ੍ਹੀ 'ਤੇ ਹਮਲਾ ਕਰਨ ਤਾਂ ਵੈਰੀ ਦਾ ਡਟ ਕੇ ਮੁਕਾਬਲਾ ਕਰਨਾ, ਜਿਊਂਦੇ ਜੀਅ ਵੈਰੀ ਦੇ ਹੱਥ ਨਹੀਂ ਲੱਗਣਾ ਅਤੇ ਮੈਦਾਨੇ ਜੰਗ ਵਿਚ ਵੈਰੀ ਨਾਲ ਜੂਝਦਿਆਂ ਹੋਇਆਂ ਸ਼ਹਾਦਤ ਪ੍ਰਾਪਤ ਕਰਨੀ ਹੈ। ਜੰਗ ਬਾਬਤ ਆਪ ਜੀ ਦਾ ਫੈਸਲਾ ਜ਼ਫ਼ਰਨਾਮੇ ਦੇ ਸ਼ੇਅਰ ੨੨ ਵਿਚ ਇਸ ਤਰ੍ਹਾਂ ਹੈ:

* *ਪਿੰਡ ਰੁੜਕਾ ਖੁਰਦ, ਤਹਿ: ਫਿਲੌਰ, ਜ਼ਿਲ੍ਹਾ ਜਲੰਧਰ। ਮੋ: ੯੮੧੫੨-੨੮੨੨੦.*

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।*

ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਹਿਲੂਰ ਦੇ ਰਾਜੇ ਕੋਲੋਂ ਪੰਜ ਮੀਲ ਉੱਤਰ-ਪੱਛਮ ਵੱਲ ਪਿੰਡ ਮਾਖੋਵਾਲ ਦੀ ਜ਼ਮੀਨ ਖਰੀਦੀ ਜੋ ਸਤਲੁਜ ਦਰਿਆ ਦੇ ਕੰਢੇ 'ਤੇ ਸੀ, ਜਿੱਥੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਨਾਮ ਦਾ ਨਗਰ ਵਸਾਇਆ ਸੀ ਅਤੇ ਜਿਸ ਦੀ ਨੀਂਹ ਰੱਖਣ ਦਾ ਸ਼ੁਭ ਕਾਰਜ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਸੰਪੂਰਨ ਕੀਤਾ ਸੀ। ਮਾਖੋਵਾਲ ਦਾ ਨਾਮ ਪਹਿਲਾਂ ਚੱਕ ਨਾਨਕੀ ਅਤੇ ਬਾਅਦ ਵਿਚ ਅਨੰਦਪੁਰ ਸਾਹਿਬ ਪ੍ਰਸਿੱਧ ਹੋਇਆ ਜਿਸ ਦੀ ਨੀਂਹ ਰੱਖਣ ਲਈ ਟੱਕ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਲਗਾਇਆ। ਇਥੇ ਹੀ ਭਾਈ ਰਣੀਆ ਜੀ ਅਤੇ ਬੀਬੀ ਅਮਰੋ ਜੀ ਨੇ ਗੁਰੂ ਸਾਹਿਬ ਦੀ ਸੇਵਾ ਵਿਚ ਆਪਣਾ ਜੀਵਨ ਲਗਾਇਆ। ਇਥੋਂ ਬੀਬੀ ਅਮਰੋ ਜੀ ਅਤੇ ਭਾਈ ਰਣੀਆ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਧਰਮ ਪ੍ਰਚਾਰ ਯਾਤਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਰਹਿਨੁਮਾਈ ਹੇਠ ਅਰੰਭ ਕੀਤੀ, ਜਿਸ ਵਿਚ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ, ਮਾਮਾ ਕ੍ਰਿਪਾਲ ਚੰਦ, ਦੀਵਾਨ ਦੁਰਗਾ ਮੱਲ, ਦੁਰਗਾ ਦਾਸ ਆਦਿ ਮਹਾਂਪੁਰਸ਼ਾਂ ਦੇ ਨਾਲ-ਨਾਲ ਬੀਬੀ ਅਮਰੋ ਜੀ ਅਤੇ ਭਾਈ ਰਣੀਆ ਜੀ ਵੀ ਗੁਰੂ-ਘਰ ਦੇ ਟਹਿਲੀਏ ਸੇਵਾਦਾਰ ਵਜੋਂ ਸ਼ਾਮਲ ਸਨ। ਪ੍ਰਚਾਰ ਵਜੋਂ ਮਾਲਵੇ ਦੇਸ਼ ਦੇ ਬਾਂਗਰ ਇਲਾਕੇ ਮਥਰਾ, ਕੁਰੂਕਸ਼ੇਤਰ, ਆਗਰਾ, ਕਾਨ੍ਹਪੁਰ, ਅਲਾਹਾਬਾਦ ਆਦਿਕ ਅਨੇਕਾਂ ਤੀਰਥਾਂ ਦੀ ਯਾਤਰਾ ਕਰਦੇ ਹੋਏ ਪਟਨੇ ਸ਼ਹਿਰ (ਬਿਹਾਰ) ਵਿਖੇ ਪੁੱਜੇ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੇ ਪਰਵਾਰ ਅਤੇ ਗੁਰੂ ਦੀ ਸੰਗਤ ਜਿਸ ਵਿਚ ਭਾਈ ਰਣੀਆ ਜੀ ਅਤੇ ਬੀਬੀ ਅਮਰੋ ਜੀ ਵੀ ਸ਼ਾਮਲ ਸਨ, ਨੂੰ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਸੌਂਪ ਕੇ ਢਾਕੇ-ਅਸਾਮ ਦੇਸ਼ ਦੇ ਦੌਰੇ 'ਤੇ ਚਲੇ ਗਏ ਸਨ। ਪਟਨੇ ਵਿਖੇ ਹੀ ਗੁਰੂ ਸਾਹਿਬ ਦੀਆਂ ਬਖਸ਼ਿਸ਼ਾਂ ਸਦਕਾ ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ੨੩ ਪੋਹ ੧੭੨੩ ਬਿਕ੍ਰਮੀ ਤੋਂ ਚਾਰ ਮਹੀਨੇ ਬਾਅਦ ਬੀਬੀ ਅਮਰੋ ਜੀ ਦੀ ਕੁੱਖੋਂ ਭਈ ਰਣੀਆ ਜੀ ਦੇ ਘਰ ਬਾਬਾ ਸੰਗਤ ਸਿੰਘ ਦਾ ਜਨਮ ੨੮ ਵੈਸਾਖ ੧੭੨੪ ਬਿਕ੍ਰਮੀ ਨੂੰ ਹੋਇਆ। ਮਾਤਾ-ਪਿਤਾ ਨੇ ਜਨਮ ਤੋਂ ਹੀ ਆਪ ਜੀ ਦਾ ਨਾਮ ਸੰਗਤਾ ਰੱਖਿਆ।

"ਗਿਆਨੀ ਗੁਰਬਖਸ਼ ਸਿੰਘ ਜੀ ਆਪਣੀ ਪੁਸਤਕ 'ਕਲਗੀ ਭਾਈ ਸੰਗਤ ਸਿੰਘ ਨੂੰ ਹੀ' ਵਿਚ ਲਿਖਦੇ ਹਨ ਕਿ ਬਾਬਾ ਸੰਗਤ ਸਿੰਘ ਦੇ ਵੱਡ-ਵਡੇਰੇ ਪੁਰਾਣੇ ਜ਼ਮਾਨੇ ਦੇ ਜਲੰਧਰ ਸੂਬੇ ਦੇ ਪਿੰਡ ਖੇੜੀ (ਫਗਵਾੜੇ ਦੇ ਲਾਗੇ) ਦੇ ਰਹਿਣ ਵਾਲੇ ਸਨ, ਜਿਨ੍ਹਾਂ ਦੇ ਵੱਡ-ਵਡੇਰੇ ਪਹਿਲਾਂ ਬੰਗੇ ਰਹਿੰਦੇ ਸਨ ਜਿਸ ਕਰਕੇ ਖੇੜੀ ਦੇ ਵਸਨੀਕ ਆਪ ਨੂੰ ਬੰਗੇਸਰ ਦੀ ਅੱਲ ਨਾਲ ਪੁਕਾਰਦੇ ਸਨ।"

ਇਤਿਹਾਸ ਨੂੰ ਵਾਚਣ ਉਪਰੰਤ ਪਤਾ ਲੱਗਦਾ ਹੈ ਕਿ, "ਖੇੜੀ ਸਪਰੋੜ ਦੀ ਇਕ

ਦਿਲਕੰਬਾਊ ਕਹਾਣੀ ਨੂੰ ਬੜੇ ਜਿਗਰੇ ਨਾਲ ਹੀ ਸੁਣਿਆ ਜਾ ਸਕਦਾ ਹੈ। ਲਾਗੇ-ਲਾਗੇ ਦੇ ਪਿੰਡਾਂ ਤੋਂ ਵੀ ਇਸ ਗੱਲ ਦੀ ਗਵਾਹੀ ਮਿਲਦੀ ਹੈ ਕਿ ਖਾਲਸਾ ਪੰਥ ਦੀ ਸਾਜਨਾ ਸਮੇਂ ਅਨੰਦਪੁਰ ਸਾਹਿਬ ਵਿਖੇ ਇਸੇ ਪਿੰਡ ਦੇ ਭਾਈ ਰਣੀਆ ਜੀ, ਭਾਈ ਜੋਧਾ ਜੀ ਜੋ ਹੀਰ ਗੋਤ ਦੇ ਰਾਮਦਾਸੀਏ ਗੁਰਸਿੱਖ ਸਨ, ਤੇ ਭਾਈ ਭਾਨੂੰ ਜੀ ਦੇ ਸਪੁੱਤਰ ਸਨ, ਦੇ ਪਰਵਾਰਾਂ ਨੇ ਗੁਰੂ ਸਾਹਿਬ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਖਾਲਸਾ ਪੰਥ ਨਾਲ ਆਪਣਾ ਗੂੜ੍ਹਾ ਸਬੰਧ ਜੋੜ ਲਿਆ ਸੀ, ਜਿਸ ਦੇ ਵਿਰੋਧ ਵਿਚ ਆ ਕੇ ਔਰੰਗਜ਼ੇਬ ਹਕੂਮਤ ਨੇ ਇਕ ਖਾਸ ਫਤਵਾ ਜਾਰੀ ਕੀਤਾ ਕਿ ਇਨ੍ਹਾਂ ਦੀ ਜਾਇਦਾਦ ਜਬਤ ਕਰਕੇ ਇਨ੍ਹਾਂ ਨੂੰ ਬਾਗੀ ਕਰਾਰ ਦੇ ਦਿੱਤਾ ਜਾਵੇ ਅਤੇ ਹਕੂਮਤ ਦੇ ਸਪੁਰਦ ਨਾ ਕਰਨ ਦੀ ਸੂਰਤ ਵਿਚ ਪਿੰਡ ਖੇੜੀ ਤਹਿਸ-ਨਹਿਸ ਕਰਨ ਦਾ ਹੁਕਮ ਦਿੱਤਾ ਸੀ, ਇਸ ਤਰ੍ਹਾਂ ਖੇੜੀ ਪਿੰਡ ਜੋ ਜ਼ਾਲਮ ਹਕੂਮਤ ਨੇ ਬੇਰਹਿਮੀ ਦਾ ਸ਼ਿਕਾਰ ਬਣਾ ਕੇ ਉਜਾੜ ਦਿੱਤਾ ਗਿਆ, ਜੋ ਅੱਜ ਵੀ ਥੇਹ ਦੀ ਸ਼ਕਲ ਵਿਚ ਦੇਖਿਆ ਜਾ ਸਕਦਾ ਹੈ।" ਬਾਬਾ ਸੰਗਤ ਸਿੰਘ ਜੀ ਦੇ ਖਾਨਦਾਨ ਦੇ ਜੋ ਪਰਵਾਰ ਥੇਹ ਜੋ ਪਿੰਡ ਖੇੜੀ ਤੋਂ ਉਜੜ-ਪੁਜੜ ਕੇ ਆਏ ਸਨ ਉਨ੍ਹਾਂ ਵਿਚ ਅੱਜ ਵੀ ਪਿੰਡ ਰੁੜਕਾ ਖੁਰਦ, ਖੋਥੜਾਂ, ਜੰਡਾਲੀ, ਚੱਕ ਗੁਰੂ ਆਦਿਕ ਪਿੰਡਾਂ ਵਿਚ ਬਾਬਾ ਜੀ ਦੇ ਖਾਨਦਾਨ ਨਾਲ ਸਬੰਧਿਤ ਬਹੁਤ ਸਾਰੇ ਗੁਰਸਿੱਖ ਪਰਵਾਰ ਗੁਰੂ-ਪੰਥ ਦੀ ਸੇਵਾ ਵਿਚ ਹਨ। ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੰਗਤ ਵਿਚ ਜੰਡੂ ਸਿੰਘਾ (ਜਲੰਧਰ ਸ਼ਹਿਰ) ਇਲਾਕੇ ਦੇ ਭਾਈ ਬੁੱਧਾ ਜੀ ਅਤੇ ਭਾਈ ਸੁੱਧਾ ਜੀ ਰਾਮਦਾਸੀਏ ਸਿੱਖਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ਰਨ ਵਿਚ ਰਹਿ ਕੇ ਗੁਰੂ ਸਾਹਿਬ ਦੁਆਰਾ ਲੜੀਆਂ ਗਈਆਂ ਚੌਹਾਂ ਜੰਗਾਂ ਵਿਚ ਆਪਣੀ ਬਹਾਦਰੀ ਦੇ ਜੌਹਰ ਦਿਖਾਉਂਦਿਆਂ ਵੈਰੀਆਂ ਨੂੰ ਕਰਾਰੇ ਹੱਥ ਦਿਖਾਏ, ਉਥੇ ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਬਣ ਹਿਰਦੇ ਵਿਚ ਇਤਿਹਾਸ ਸਮੋਈ ਬੈਠੀਆਂ ਰਾਮਦਾਸੀਏ ਸਿੱਖਾਂ ਅਤੇ ਸਿੱਖ ਬੀਬੀਆਂ ਦੀਆਂ ਕੀਤੀਆਂ ਕੁਰਬਾਨੀਆਂ ਨੂੰ ਵੀ ਇਤਿਹਾਸ ਆਪਣੀ ਛਾਤੀ ਵਿਚ ਸਮੋਈ ਬੈਠਾ ਹੈ।

ਭਾਈ ਰਤਨ ਸਿੰਘ ਜੀ ਲਿਖਦੇ ਹਨ ਕਿ "ਵੱਡੇ ਘੱਲੂਘਾਰੇ ਸਮੇਂ ਹੋਰ ਬਿਰਾਦਰੀਆਂ ਦੇ ਨਾਲ-ਨਾਲ ਹਜ਼ਾਰਾਂ ਰਾਮਦਾਸੀਏ ਸਿੰਘਾਂ ਨੇ ਵੀ ਸ਼ਹਾਦਤਾਂ ਪ੍ਰਾਪਤ ਕੀਤੀਆਂ। ਇਸੇ ਤਰ੍ਹਾਂ ਪ੍ਰਿੰ. ਸਤਿਬੀਰ ਸਿੰਘ ਲਿਖਦੇ ਹਨ ਕਿ "ਸਿੱਖ ਰਾਜ ਸਥਾਪਤ ਕਰਨ ਵਿਚ ਰਾਮਦਾਸੀਏ ਸਿੰਘਾਂ ਦਾ ਵਿਸ਼ੇਸ਼ ਯੋਗਦਾਨ ਹੈ।" ਇਤਿਹਾਸ ਦੇ ਪੱਤਰੇ ਵਾਚਣ ਉਪਰੰਤ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਰਾਮਦਾਸੀਏ ਸਿੱਖਾਂ ਦਾ ਇਤਿਹਾਸ ਕਿਸ ਤਰ੍ਹਾਂ ਕੁਰਬਾਨੀਆਂ ਨਾਲ ਲਬਰੇਜ਼ ਹੋਇਆ ਪਿਆ ਹੈ, ਇਨ੍ਹਾਂ ਵਿੱਚੋਂ ਹੀ ਸਨ ਕੌਮ ਦੇ ਅਮੋਲ ਰਤਨ ਬਾਬਾ ਸੰਗਤ ਸਿੰਘ ਜੀ, ਜਿਨ੍ਹਾਂ ਨੇ ਆਪਣਾ ਜੀਵਨ ਮੁੱਢ ਤੋਂ ਲੈ ਕੇ ਅੰਤ ਤਕ ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਰਹਿ ਕੇ ਗੁਜ਼ਾਰਿਆ। ਛੋਟੀ ਉਮਰ ਵਿਚ ਆਪ ਪਟਨੇ ਸ਼ਹਿਰ ਵਿਚ ਸ੍ਰੀ (ਗੁਰੂ) ਗੋਬਿੰਦ ਰਾਏ ਜੀ ਨਾਲ ਹੱਸ

ਖੇਡ ਤੇ ਬਾਲ-ਲੀਲ੍ਹਾ ਦੀਆਂ ਖੇਡਾਂ ਦੇ ਨਾਲ-ਨਾਲ ਹੀ ਗੁਰੂ ਸਾਹਿਬ ਦੀ ਸ਼ਰਨ ਵਿਚ ਰਹਿ ਕੇ ਭਾਈ ਸੰਗਤੇ ਨੇ ਸ਼ਸ਼ਤਰ ਵਿੱਦਿਆ, ਨਿਸ਼ਾਨੇਬਾਜ਼ੀ, ਨੇਜੇਬਾਜ਼ੀ ਅਤੇ ਘੋੜਿਆਂ ਦੀ ਦੌੜ ਵਿਚ ਵਿਸ਼ੇਸ਼ ਮੁਹਾਰਤ ਹਾਸਲ ਕੀਤੀ ਅਤੇ ਫਿਰ ਆਪ ਗੁਰੂ ਸਾਹਿਬ ਜੀ ਨਾਲ ਅਨੰਦਪੁਰ ਸਾਹਿਬ ਆ ਗਏ।

ਅਨੰਦਪੁਰ ਸਾਹਿਬ ਵਿਖੇ ਗੁਰੂ ਸਾਹਿਬ ਜੀ ਨੇ ਜਾਤ-ਪਾਤ ਅਤੇ ਊਚ-ਨੀਚ ਦੇ ਭੇਦ-ਭਾਵਾਂ ਨੂੰ ਖ਼ਤਮ ਕਰਦਿਆਂ ਹੋਇਆਂ, ਹਜ਼ਾਰਾਂ ਸੰਗਤਾਂ ਸਮੇਤ ੧ ਵੈਸਾਖ ੧੭੫੬ ਬਿਕ੍ਰਮੀ ਨੂੰ ਗੁਰੂ ਸਾਹਿਬ ਜੀ ਤੋਂ ਭਾਈ ਸੰਗਤੇ ਨੇ ਵੀ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਸੰਗਤੇ ਤੋਂ ਭਾਈ ਸੰਗਤ ਸਿੰਘ ਬਣੇ, ਜਿਨ੍ਹਾਂ ਵਿਚ ਆਪ ਦੇ ਚਾਚੇ ਭਾਈ ਜੋਧਾ ਜੀ ਅਤੇ ਪਿਤਾ ਭਾਈ ਰਣੀਆ ਜੀ, ਆਪ ਦੇ ਸਾਥੀ ਭਾਈ ਮਦਨ ਸਿੰਘ, ਭਾਈ ਕਾਠਾ, ਭਾਈ ਰਾਮ ਸਿੰਘ ਅਤੇ ਬੀਬੀਆਂ ਵਿਚ ਬੀਬੀ ਦੀਪ ਕੌਰ ਸ਼ਾਮਲ ਸਨ, ਬੀਬੀ ਦੀਪ ਕੌਰ ਉਹ ਬਹਾਦਰ ਸਿੰਘਣੀ ਸੀ ਜਿਸ ਨੇ ਮੁਗ਼ਲਾਂ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਗੁਰੂ ਸਾਹਿਬ ਦੀ ਬਹਾਦਰ ਅਤੇ ਪਿਆਰੀ ਪੁੱਤਰੀ ਹੋਣ ਦਾ ਅਸ਼ੀਰਵਾਦ ਪ੍ਰਾਪਤ ਕੀਤਾ।

ਚਮਕੌਰ ਦੀ ਜੰਗ ਤੋਂ ਪਹਿਲਾਂ ਬਾਬਾ ਸੰਗਤ ਸਿੰਘ ਨੇ ਬਸੀ ਕਲਾਂ ਤੋਂ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਪੰਡਤਾਣੀ ਛੁਡਾਉਣ, ਭੰਗਾਣੀ ਦਾ ਯੁੱਧ, ਅਗੰਮਪੁਰੇ ਦੀ ਲੜਾਈ, ਸਰਸਾ ਦੀ ਜੰਗ ਵਿਚ ਵੀ ਸੂਰਬੀਰਤਾ ਦਾ ਸਬੂਤ ਦਿੱਤਾ ਸੀ ਅਤੇ ਫਿਰ ਗੁਰੂ ਸਾਹਿਬ ਜੀ ਦੇ ਆਦੇਸ਼ਾਂ ਅਨੁਸਾਰ ਮਾਲਵੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਸੀ ਜਿਸ ਕਰਕੇ ਗੁਰੂ ਸਾਹਿਬ ਜੀ ਨੂੰ ਬਾਬਾ ਸੰਗਤ ਸਿੰਘ ਦੀ ਵਫਾਦਾਰੀ ਅਤੇ ਸੂਰਬੀਰਤਾ 'ਤੇ ਪੂਰਨ ਵਿਸ਼ਵਾਸ ਸੀ, ਫਲਸਰੂਪ ਭਾਈ ਸੰਗਤ ਸਿੰਘ ਤਿਆਰ-ਬਰ-ਤਿਆਰ ਪੂਰਨ ਖਾਲਸਾ ਸਨ ਜਿਸ ਕਰਕੇ ਗੁਰੂ ਸਾਹਿਬ ਦੀ ਚੋਣ ਰੂਪੀ ਬਖਸ਼ਿਸ਼ ਸੰਗਤ ਸਿੰਘ ਦੀ ਝੋਲੀ ਪਈ। ੯ ਪੋਹ ੧੭੬੧ ਬਿਕ੍ਰਮੀ ਦੀ ਸਵੇਰ ਨੂੰ ਜਦੋਂ ਮੁਗ਼ਲ ਫੌਜਾਂ ਨੇ ਚਮਕੌਰ ਦੀ ਗੜ੍ਹੀ ਨੂੰ ਘੇਰਾ ਪਾਇਆ ਤਾਂ ਬਾਬਾ ਸੰਗਤ ਸਿੰਘ ਜੀ ਦੁਆਰਾ ਪਹਿਨੀ ਹੋਈ ਗੁਰੂ ਸਾਹਿਬ ਜੀ ਵਾਲੀ ਪੌਸ਼ਾਕ ਅਤੇ ਕਲਗੀ ਨੇ ਬਾਰ-ਬਾਰ ਮੁਗ਼ਲਾਂ ਨੂੰ ਗੁਰੂ ਸਾਹਿਬ ਜੀ ਦਾ ਭੁਲੇਖਾ ਪਾਇਆ। ਬਾਬਾ ਸੰਗਤ ਸਿੰਘ ਨੂੰ ਮੁਗ਼ਲ ਫੌਜਾਂ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮਝ ਕੇ ਤੀਰਾਂ ਦੀ ਬੁਛਾੜ ਕਰਦੀਆਂ ਰਹੀਆਂ। ਉਧਰ ਬਾਬਾ ਜੀ ਨੇ ਡਟ ਕੇ ਮੁਗ਼ਲਾਂ ਦਾ ਮੁਕਾਬਲਾ ਕੀਤਾ ਅਤੇ ਕ੍ਰਿਪਾਨ, ਤੀਰਾਂ ਅਤੇ ਨੇਜ਼ਿਆਂ ਦੀ ਵਰਤੋਂ ਕਰ ਕੇ ਮੁਗ਼ਲਾਂ ਦੇ ਆਹੂ ਲਾਹ ਛੱਡੇ। ਜ਼ਖ਼ਮੀ ਹੋਏ ਵੀ ਬਾਬਾ ਸੰਗਤ ਸਿੰਘ ਅੰਤ ਸਮੇਂ ਤਕ ਗੁਰੂ ਫਤਹਿ ਦੇ ਜੈਕਾਰੇ ਗਜਾਉਂਦੇ ਰਹੇ ਅਤੇ ਗੁਰੂ ਸਾਹਿਬ ਦੁਆਰਾ ਦਿੱਤੇ ਹੁਕਮਾਂ 'ਤੇ ਇੰਨ-ਬਿੰਨ ਪੂਰੇ ਉਤਰੇ। ਜ਼ਾਲਮਾਂ ਵਿਰੁੱਧ ਯੁੱਧ ਲਈ ਗੁਰੂ ਸਾਹਿਬ ਜੀ ਦੇ ਫਲਸਫੇ 'ਤੇ ਚਲਦਿਆਂ ਹੋਇਆਂ ਦੁਸ਼ਮਣਾਂ ਨਾਲ ਚਮਕੌਰ ਦੀ ਅਦੁੱਤੀ ਜੰਗ ਲੜ ਕੇ ਗੁਰੂ-ਆਸ਼ੇ ਨੂੰ ਸਰਅੰਜਾਮ ਦੇ ਕੇ ਅੰਤ ੯ ਪੋਹ ੧੭੬੧ ਬਿਕ੍ਰਮੀ ਨੂੰ ਸ਼ਹਾਦਤ ਦਾ ਜਾਮ ਪੀ ਗਏ। ■

# ਛੋਟੇ ਸਾਹਿਬਜ਼ਾਦੇ ਸ਼ਹੀਦ

*-ਗਿ. ਸੋਹਣ ਸਿੰਘ ਸੀਤਲ*

**ਪਰਵਾਰ ਨਾਲ ਵਿਛੋੜਾ**

ਉਹ ਕਹਿਰ ਦੀ ਰਾਤ ਸੀ, ਜਦ ਸਿੱਖਾਂ ਨੇ ਸਰਸਾ ਨਦੀ ਪਾਰ ਕੀਤੀ। ਗੁਰਦੇਵ ਦਾ ਸਾਰਾ ਪਰਵਾਰ ਖੇਰੂੰ-ਖੇਰੂੰ ਹੋ ਗਿਆ। ਮਹਾਰਾਜ ਦੇ ਮਹਿਲ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਨੂੰ ਚਲੇ ਗਏ। ਮਾਤਾ ਗੁਜਰੀ ਜੀ ਤੇ ਦੋਵੇਂ ਛੋਟੇ ਸਾਹਿਬਜ਼ਾਦੇ ਬਾਕੀ ਸਾਰੇ ਸਾਥ ਨਾਲੋਂ ਵਿੱਛੜ ਗਏ। ਉਨ੍ਹਾਂ ਨਾਲ ਇੱਕੋ ਗੰਗਾ ਰਾਮ ਰਹਿ ਗਿਆ। ਸਿੱਖ ਘਿਰਣਾ ਨਾਲ ਉਸ ਨੂੰ ਗੰਗੂ* ਕਹਿ ਕੇ ਬੁਲਾਉਂਦੇ ਹਨ।

**ਗੰਗੂ ਦੇ ਘਰ ਪੁੱਜੇ :**

ਮਾਤਾ ਜੀ ਘੋੜੇ 'ਤੇ ਅਸਵਾਰ ਸਨ। ਛੋਟਾ ਪੋਤਰਾ ਉਨ੍ਹਾਂ ਦੇ ਅੱਗੇ ਤੇ ਵੱਡਾ ਪਿੱਛੇ ਬੈਠਾ ਸੀ। ਸਾਥ ਤੋਂ ਵਿੱਛੜ ਕੇ ਉਹ ਬੜੇ ਉਦਾਸ ਸਨ। ਮਾਤਾ ਜੀ ਦੇ ਪਾਸ ਮੋਹਰਾਂ ਦੀ ਭਰੀ ਖੁਰਜੀ ਵੇਖ ਕੇ ਗੰਗੂ ਦਾ ਦਿਲ ਲਲਚਾ ਗਿਆ। ਉਹ ਮਾਤਾ ਜੀ ਨੂੰ ਆਪਣੇ ਘਰ ਪਿੰਡ 'ਖੇੜੀ' ਲੈ ਗਿਆ। ਉਸ ਸਮੇਂ ਤਕ ਸੱਤ ਪੋਹ ਦਾ ਸੂਰਜ ਛਿਪ ਚੁੱਕਾ ਸੀ। ਗੰਗੂ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਭੋਜਨ ਛਕਾਇਆ ਤੇ ਘਰ ਦੇ ਪਿਛਲੇ ਕਮਰੇ ਵਿਚ ਆਰਾਮ ਕਰਨ ਵਾਸਤੇ ਥਾਂ ਦਿੱਤੀ। ਮਾਤਾ ਜੀ ਅੱਧੀ ਰਾਤ ਤਕ ਗਿਣਤੀਆਂ ਵਿਚ ਪਏ ਜਾਗਦੇ ਰਹੇ। ਕਹਿੰਦੇ ਹਨ, ਨੀਂਦ ਸੂਲੀ 'ਤੇ ਵੀ ਆ ਜਾਂਦੀ ਹੈ। ਢਲੀ ਰਾਤ ਪਲ ਕੁ ਮਾਤਾ ਜੀ ਦੀ ਅੱਖ ਲੱਗ ਗਈ। ਏਨੇ ਸਮੇਂ ਤੋਂ ਲਾਭ ਉਠਾ ਕੇ ਗੰਗੂ ਨੇ ਮਾਤਾ ਜੀ ਦੇ ਸਰ੍ਹਾਣਿਓਂ ਮੋਹਰਾਂ ਵਾਲੀ ਖੁਰਜੀ ਚੁੱਕ ਲਈ। ਦਿਨ ਚੜ੍ਹੇ ਮੰਜੇ ਹੇਠਾਂ ਖੁਰਜੀ ਨਾ ਪਈ ਵੇਖ ਕੇ ਮਾਤਾ ਜੀ ਨੇ ਬੜੀ ਨਰਮ ਬੋਲੀ ਵਿਚ ਪੁੱਛਿਆ, "ਬੇਟਾ ਗੰਗਾ ਰਾਮ! ਸਗੋਂ ਖੁਰਜੀ ਚੁੱਕ ਕੇ ਕਿਸੇ ਹੋਰ ਥਾਂ ਸੰਭਾਲ ਦਿੱਤੀ ਊ?"

ਏਨੀ ਸਾਧਾਰਨ ਪੁੱਛ ਉੱਤੇ ਹੀ ਗੰਗੂ ਭੜਕ ਉਠਿਆ। ਉਹਨੇ ਕ੍ਰੋਧ ਨਾਲ ਅੱਖਾਂ ਲਾਲ ਕਰ ਕੇ ਕਿਹਾ, "ਵਾਹ ਮਾਤਾ ਜੀ! ਚੰਗਾ ਦਿੱਤਾ ਜੇ ਨੇਕੀ ਦਾ ਫਲ! ਮੈਂ ਸਰਕਾਰ ਦੇ ਬਾਗੀਆਂ ਨੂੰ ਘਰ ਆਸਰਾ ਦਿੱਤਾ, ਤੇ ਉਲਟਾ ਮੈਨੂੰ ਚੋਰ ਕਹਿੰਦੇ ਹੋ? ਪਿੰਡ ਦੇ ਚੌਧਰੀ ਨੂੰ ਪਤਾ ਲੱਗ ਜਾਵੇ ਤਾਂ ਮੈਂ ਕਿਤੇ ਭਾਲਿਆਂ ਨਾ ਲੱਭਾਂ। ਮੈਂ ਜਾਨ ਦਾ ਖਤਰਾ ਸਹੇੜ ਕੇ ਤੁਹਾਡੀ ਰੱਖਿਆ ਕੀਤੀ ਤੇ ਤੁਸਾਂ ਮੈਨੂੰ ਹੀ ਚੋਰ ਬਣਾਇਆ। ਏਸ ਨਾਲੋਂ ਤਾਂ ਚੰਗਾ ਹੈ ਕਿ ਮੈਂ ਸਾਰੀ ਗੱਲ ਚੌਧਰੀ ਨੂੰ ਜਾ ਦੱਸਾਂ।"

---

**ਆਮ ਪ੍ਰਸਿੱਧ ਹੈ ਕਿ ਗੰਗੂ, ਗੁਰੂ ਜੀ ਦਾ ਰਸੋਈਆ ਸੀ। ਬੈਨਰਜੀ (ਪੰਨਾ ੧੩੨) ਲਿਖਦਾ ਹੈ ਕਿ ਗੰਗੂ ਰਸੋਈਆ ਹੁੰਦਾ ਸੀ, ਪਰ ਉਸ ਵੇਲੇ ਨੌਕਰੀ ਤੋਂ ਕੱਢਿਆ ਹੋਇਆ ਸੀ। 'ਗੁਰ ਬਿਲਾਸ' (ਪੰਨਾ ੨੨੩) ਵਿਚ ਗੰਗੂ ਨੂੰ 'ਮਸੰਦ' ਲਿਖਿਆ ਹੈ।*

ਗੰਗੂ ਦੀ ਇਹ ਧਮਕੀ ਸੁਣ ਕੇ ਮਾਤਾ ਜੀ ਨੇ ਪਹਿਲਾਂ ਨਾਲੋਂ ਵੀ ਨਰਮ ਸੁਰ ਵਿਚ ਕਿਹਾ, "ਪੁੱਤ! ਤੈਨੂੰ! ਕਿਉਂ ਚੋਰ ਬਣਾਉਣਾ ਸੀ ਮੈਂ? ਮੈਂ ਤੈਨੂੰ ਪੁੱਤਰਾਂ ਵਾਂਗ ਪਾਲਿਆ ਏ। ਮੈਂ ਤਾਂ ਕਿਹਾ ਏ, ਸਗੋਂ ਚੰਗਾ ਕੀਤਾ ਈ, ਚਾਰ ਪੈਸੇ ਕਿਤੇ ਚੰਗੇ ਥਾਂ ਸੰਭਾਲ ਲਏ ਈ। ਭਲਾ ਤੇਰਾ ਸਾਡਾ ਕੁਝ ਵੰਡਿਆ ਹੋਇਆ ਏ?"

"ਬੱਸ ਰਹਿਣ ਦਿਓ ਮਾਤਾ ਜੀ! ਮੈਂ ਇਨ੍ਹਾਂ ਗੱਲਾਂ ਵਿਚ ਆਉਣ ਵਾਲਾ ਨਹੀਂ। ਤੁਸਾਂ ਪਹਿਲਾਂ ਮੈਨੂੰ ਚੋਰ ਬਣਾਇਆ ਤੇ ਹੁਣ ਏਸ ਤਰ੍ਹਾਂ ਦੀਆਂ ਮਿੱਠੀਆਂ-ਮਿੱਠੀਆਂ ਗੱਲਾਂ ਕਰ ਕੇ ਮੈਥੋਂ ਚੋਰੀ ਦਾ ਇਕਬਾਲ ਕਰਾਉਣਾ ਚਾਹੁੰਦੇ ਓ! ਤੁਹਾਡੇ ਵੱਲੋਂ ਜੋ ਇਨਾਮ ਮਿਲਣਾ ਸੀ, ਮਿਲ ਗਿਆ। ਹੁਣ ਮੈਂ ਆਪਣੀ ਜਾਨ ਕਿਉਂ ਖ਼ਤਰੇ ਵਿਚ ਪਾਵਾਂ? ਮੈਂ ਹੁਣੇ ਜਾ ਕੇ ਚੌਧਰੀ ਨੂੰ ਦੱਸ ਦੇਂਦਾ ਹਾਂ।" ਬੁੜ-ਬੁੜ ਕਰਦਾ ਗੰਗੂ ਘਰੋਂ ਬਾਹਰ ਨਿਕਲ ਤੁਰਿਆ।

## ਗੰਗੂ ਨੇ ਸਾਹਿਬਜ਼ਾਦੇ ਫੜਾ ਦਿੱਤੇ

ਮਾਤਾ ਜੀ ਬਥੇਰਾ ਰੋਕ ਰਹੇ, ਪਰ ਮਾਰੀ-ਮੱਤ ਵਾਲਾ ਗੰਗੂ ਮੁੜਿਆ ਨਾ। ਉਸ ਨੇ ਪਿੰਡ ਦੇ ਚੌਧਰੀ ਨੂੰ ਮਾਤਾ ਜੀ ਦੀ ਖ਼ਬਰ ਜਾ ਦਿੱਤੀ। ਚੌਧਰੀ ਉਸੇ ਵੇਲੇ ਆਪਣੇ ਆਦਮੀ ਲੈ ਕੇ ਆ ਗਿਆ। ਮਾਤਾ ਜੀ ਨੂੰ ਵੇਖ ਕੇ ਚੌਧਰੀ ਨੇ ਆਪਣੇ ਆਦਮੀ ਪਹਿਰੇ 'ਤੇ ਬਿਠਾ ਦਿੱਤੇ। ਚੌਧਰੀ ਤੇ ਗੰਗੂ ਦੋਵੇਂ ਮੁਰਿੰਡੇ ਜਾ ਪਹੁੰਚੇ, ਜੋ ਕਿ ਖੇੜੀ* ਤੋਂ ਦੋ ਕੁ ਮੀਲ ਹੈ। ਮੁਰਿੰਡੇ ਦੇ ਹਾਕਮ (ਜਾਨੀ ਖਾਂ ਤੇ ਮਾਨੀ ਖਾਂ) ਓਸੇ ਵੇਲੇ ਸਿਪਾਹੀ ਲੈ ਕੇ ਖੇੜੀ ਜਾ ਪਹੁੰਚੇ। ਮਾਤਾ ਜੀ ਨੇ ਵੇਖ ਕੇ ਗੁੱਸੇ ਨਾਲ ਕਿਹਾ, "ਗੰਗਿਆ! ਜਿਸ ਧਨ ਦੇ ਲੋਭ ਪਿੱਛੇ ਇਹ ਪਾਪ ਕੀਤਾ ਈ, ਕੀ ਉਹ ਤੈਨੂੰ ਪਾਰ ਲਾ ਦੇਵੇਗਾ? ਤੇਰੀ ਮਰਜ਼ੀ!"

ਜਾਨੀ ਖਾਂ ਤੇ ਮਾਨੀ ਖਾਂ ਨੇ ਸ਼ੱਕੀ ਨਜ਼ਰ ਨਾਲ ਗੰਗੂ ਵੱਲ ਵੇਖਿਆ। ਡਰ ਦਾ ਮਾਰਿਆ ਗੰਗੂ ਪੈਰਾਂ ਤਕ ਕੰਬ ਉੱਠਿਆ। ਆਪਣੇ ਪਾਪ ਨੂੰ ਲੁਕਾਉਣ ਦਾ ਜਤਨ ਕਰਦਿਆਂ ਉਹਨੇ ਕੁਝ ਭੜਕ ਕੇ ਕਿਹਾ, "ਮਾਤਾ ਜੀ! ਤੁਹਾਡੇ ਦੋਸ਼ ਲਾਇਆਂ ਮੈਂ ਚੋਰ ਨਹੀਂ ਬਣ ਚੱਲਿਆ। ਮੈਂ ਸਰਕਾਰ ਦਾ ਵਫਾਦਾਰ ਹਾਂ, ਸੋ ਤੁਸਾਂ ਤਾਂ ਮੈਨੂੰ ਬੁਰਾ ਕਹਿਣਾ ਹੀ ਹੋਇਆ।"

ਧਨ ਵਾਲੀ ਗੱਲ ਇਥੇ ਹੀ ਦੱਬੀ ਗਈ। ਜਾਨੀ ਖਾਂ, ਮਾਨੀ ਖਾਂ ਖੁਸ਼ ਸਨ ਕਿ ਗੁਰੂ ਦੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਨ ਬਦਲੇ ਸਰਕਾਰ ਵੱਲੋਂ ਉਨ੍ਹਾਂ ਨੂੰ ਚੋਖੀ ਨੇਕਨਾਮੀ ਮਿਲੇਗੀ। ਉਨ੍ਹਾਂ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਮੁਰਿੰਡੇ ਜਾ ਨਜ਼ਰਬੰਦ ਕੀਤਾ।

## ਸਾਹਿਬਜ਼ਾਦੇ ਸਰਹਿੰਦ ਵਿਚ ਕੈਦ

ਦਸ ਪੋਹ ਨੂੰ ਨਵਾਬ ਵਜ਼ੀਰ ਖਾਂ ਵਾਪਸ ਸਰਹਿੰਦ ਪੁੱਜਾ, ਤਾਂ ਮੁਰਿੰਡੇ ਵਾਲਿਆਂ

*ਪਿੰਡ ਦਾ ਨਾਮ ਸਹੇੜੀ ਪੈ ਗਿਆ, ਕਿਉਂਕਿ ਖੇੜੀ ਦਾ ਨਾਮ ਲੈਣਾ ਲੋਕ ਪਸੰਦ ਨਹੀਂ ਕਰਦੇ।

ਮਾਤਾ ਜੀ ਤੇ ਸਾਹਿਬਜ਼ਾਦੇ ਉਥੇ ਜਾ ਪੇਸ਼ ਕੀਤੇ। ਚਮਕੌਰ ਵਿੱਚੋਂ ਗੁਰੂ ਜੀ ਦੇ ਬਚ ਨਿਕਲ ਜਾਣ ਕਰਕੇ ਸੂਬੇਦਾਰ ਵਜ਼ੀਰ ਖਾਂ ਬੜਾ ਖਿਝਿਆ ਹੋਇਆ ਸੀ। ਉਸ ਵੇਲੇ ਆਪਣੀ ਬੜੀ ਵੱਡੀ ਹਾਰ ਤੇ ਨਮੋਸ਼ੀ ਸਮਝਦਾ ਸੀ। ਛੋਟੇ ਸਾਹਿਬਜ਼ਾਦਿਆਂ ਦੇ ਹੱਥ ਆ ਜਾਣ ਕਰਕੇ ਵਜ਼ੀਰ ਖਾਂ ਦੇ ਮਨ ਨੂੰ ਕੁਝ ਢਾਰਸ ਹੋਈ। ਉਹਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਕਿਲ੍ਹੇ ਦੇ ਬੁਰਜ ਵਿਚ ਕੈਦ ਕਰ ਦਿੱਤਾ। ਲੱਗਭਗ ਅੱਠ ਪਹਿਰ ਦਾਦੀ ਪੋਤਰੇ ਭੁੱਖੇ-ਤਿਹਾਏ ਰਹੇ। ਸਾਰੀ ਰਾਤ ਦਾਦੀ, ਪੋਤਰਿਆਂ ਨੂੰ ਗੋਦ ਵਿਚ ਲੈ ਕੇ ਬਜ਼ੁਰਗਾਂ ਦੀ ਦ੍ਰਿੜ੍ਹਤਾ ਦੀਆਂ ਸਾਖੀਆਂ ਸੁਣਾਉਂਦੀ ਰਹੀ। ਬਿਸਤਰੇ ਤੋਂ ਬਿਨਾਂ ਠੰਡਾ ਬੁਰਜ, ਪੋਹ ਦੀ ਕਕਰੀਲੀ ਰਾਤ ਤੇ ਢਿੱਡੋਂ ਭੁੱਖੇ, ਨੀਂਦ ਅੱਖਾਂ ਦੇ ਨੇੜੇ ਨਾ ਫੜਕੀ। ਅਗਲੇ ਦਿਨ ਕਚਹਿਰੀ ਲੱਗੀ ਤਾਂ ਸਾਹਿਬਜ਼ਾਦਿਆਂ ਨੂੰ ਪੇਸ਼ ਕਰਨ ਦਾ ਹੁਕਮ ਹੋਇਆ।

**ਕਚਹਿਰੀ ਵਿਚ ਪੇਸ਼ੀ**

ਕੁਝ ਇਤਿਹਾਸਕਾਰਾਂ ਨੇ ਇਕ ਸੁੰਦਰ ਸਾਖੀ ਲਿਖੀ ਹੈ। ਨਵਾਬ ਦੇ ਅਹਿਲਕਾਰਾਂ ਨੇ ਇਕ ਗੋਂਦ ਅਨੁਸਾਰ ਕਚਹਿਰੀ ਦਾ ਵੱਡਾ ਦਰਵਾਜ਼ਾ ਬੰਦ ਕਰ ਦਿੱਤਾ ਤੇ ਸਾਹਿਬਜ਼ਾਦਿਆਂ ਦੇ ਲੰਘਣ ਵਾਸਤੇ ਛੋਟੀ ਜਿਹੀ ਬਾਰੀ ਖੁੱਲ੍ਹੀ ਰੱਖੀ। ਗੋਂਦ ਇਹ ਸੀ ਕਿ ਅੰਦਰ ਦਾਖ਼ਲ ਹੋਣ ਲੱਗੇ ਸਾਹਿਬਜ਼ਾਦੇ ਸਿਰ ਝੁਕਾ ਕੇ ਲੰਘਣਗੇ, ਤਾਂ ਸਾਰੇ ਦਰਬਾਰੀ ਰੌਲਾ ਪਾ ਦੇਣਗੇ, ਕਿ ਸਾਹਿਬਜ਼ਾਦੇ ਨਵਾਬ ਨੂੰ ਸਲਾਮ ਕਰ ਰਹੇ ਹਨ।

ਦੋ ਸਿਪਾਹੀ ਸਾਹਿਬਜ਼ਾਦਿਆਂ ਨੂੰ ਲੈਣ ਵਾਸਤੇ ਗਏ। ਪੋਤਰਿਆਂ ਨੂੰ ਵਿਦਿਆ ਕਰਦਿਆਂ ਮਾਤਾ ਗੁਜਰੀ ਜੀ ਨੇ ਏਨਾ ਕਿਹਾ, "ਮੇਰੇ ਲਾਲ! ਏਨੀ ਗੱਲ ਯਾਦ ਰੱਖਣੀ ਕਿ ਤੁਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ ਤੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਪੋਤਰੇ ਹੋ। ਮਰਦਾਂ ਵਾਂਗ ਅਡੋਲ ਰਹਿਣਾ। ਜ਼ਾਲਮ ਅੱਗੇ ਝੁਕਣਾ ਨਹੀਂ, ਗੱਜ ਕੇ ਫ਼ਤਿਹ ਬੁਲਾਉਣੀ।"

ਸਾਰੇ ਰਾਹ ਸਿਪਾਹੀ ਧਮਕੀਆਂ ਦਿੰਦੇ ਗਏ ਕਿ ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰਨਾ ਨਹੀਂ ਤਾਂ ਅਣਿਆਈ ਮੌਤੇ ਮਾਰੇ ਜਾਓਗੇ। ਇਸ ਸਿੱਖਿਆ ਦਾ ਅਸਰ ਸਾਹਿਬਜ਼ਾਦਿਆਂ ਦੇ ਮਨ 'ਤੇ ਉਲਟਾ ਹੀ ਹੋਇਆ। ਅੱਗੇ ਜਾਂਦਿਆਂ ਨੂੰ ਸਿਰਫ਼ ਛੋਟੀ ਬਾਰੀ ਖੁੱਲ੍ਹੀ ਵੇਖ ਕੇ ਸਾਹਿਬਜ਼ਾਦੇ ਵੈਰੀ ਦੀ ਚਾਲ ਨੂੰ ਕੁਛ-ਕੁਛ ਸਮਝ ਗਏ। ਉਨ੍ਹਾਂ ਨੂੰ ਮਾਤਾ ਗੁਜਰੀ ਜੀ ਦੀ ਸੁਣਾਈ ਹੋਈ ਸਾਖੀ ਯਾਦ ਆ ਗਈ। "ਇਕ ਵਾਰ ਪਟਨੇ ਵਿਚ ਵੱਡੇ ਨਵਾਬ ਦੀ ਅਸਵਾਰੀ ਜਾ ਰਹੀ ਸੀ। ਤੁਹਾਡੇ ਪਿਤਾ ਜੀ ਹਾਣੀਆਂ ਨਾਲ ਖੇਡ ਰਹੇ ਸਨ। ਨਵਾਬ ਦੇ ਸਿਪਾਹੀਆਂ ਨੇ ਧਮਕੀ ਦਿੰਦਿਆਂ ਕਿਹਾ, "ਐ ਬਾਲਕੋ! ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰੋ।" ਤੁਹਾਡੇ ਪਿਤਾ ਜੀ ਨੇ ਸਲਾਮ ਕਰਨ ਦੀ ਥਾਂ, ਨਵਾਬ ਦਾ ਮੂੰਹ ਚਿੜਾਉਣਾ ਸ਼ੁਰੂ ਕਰ ਦਿੱਤਾ। ਛੋਟੇ ਹੁੰਦੇ ਤੋਂ ਹੀ ਉਹ ਕਿਸੇ ਆਕੜਖੋਰ ਦਾ ਰੁਹਬ ਤਾਂ ਮੰਨਦੇ ਹੀ ਨਹੀਂ ਸਨ।"

ਵੱਡੇ ਭਰਾ (ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ) ਨੇ ਛੋਟੇ (ਸਾਹਿਬਜ਼ਾਦਾ ਫ਼ਤਿਹ ਸਿੰਘ ਜੀ) ਦੇ ਕੰਨ ਵਿਚ ਕੁਝ ਸਮਝਾਇਆ। ਸਿਪਾਹੀ ਨੇ ਕੜਕ ਕੇ ਕਿਹਾ, "ਔਧਰ ਵੇਖੋ! ਜਿਸ ਤਰ੍ਹਾਂ ਅਗਲਾ ਸਿਪਾਹੀ ਸਲਾਮ ਕਰਦਾ ਹੋਇਆ ਕਚਹਿਰੀ ਵਿਚ ਦਾਖਲ ਹੁੰਦਾ ਹੈ, ਓਸੇ ਤਰ੍ਹਾਂ ਸਲਾਮ ਕਰਨਾ ਹੋਵੇਗਾ।"

ਢੰਗ ਨਾਲ ਸਾਹਿਬਜ਼ਾਦਿਆਂ ਨੂੰ ਪ੍ਰੇਰਨਾ ਦੇਣ ਵਾਸਤੇ ਇਕ ਸਿਪਾਹੀ ਉਨ੍ਹਾਂ ਦੇ ਅੱਗੇ-ਅੱਗੇ ਬਾਰੀ ਵਿਚ ਦੀ ਸਿਰ ਝੁਕਾ ਕੇ ਸਲਾਮ ਕਰਦਾ ਹੋਇਆ ਲੰਘਿਆ। ਉਨ੍ਹਾਂ ਦਾ ਖਿਆਲ ਸੀ ਕਿ ਵੇਖੋ-ਵੇਖੀ ਸਾਹਿਬਜ਼ਾਦੇ ਵੀ ਉਸੇ ਤਰ੍ਹਾਂ ਕਰਨਗੇ। ਪਰ ਸਾਹਿਬਜ਼ਾਦਿਆਂ ਨੂੰ 'ਨਿਰਭੈਤਾ' ਦਾ ਗੁਣ ਆਪਣੇ ਪਿਤਾ ਵੱਲੋਂ ਵਿਰਸੇ ਵਿਚ ਮਿਲਿਆ ਹੋਇਆ ਸੀ। ਸਾਹਿਬਜ਼ਾਦਾ ਜ਼ੋਰਾਵਰ ਸਿੰਘ ਛੋਟੇ ਭਰਾ ਦੇ ਅੱਗੇ ਲੱਗ ਤੁਰੇ। ਉਨ੍ਹਾਂ ਪਹਿਲਾਂ ਬਾਰੀ ਵਿੱਚੋਂ ਪੈਰ ਅੱਗੇ ਲੰਘਾਏ ਫਿਰ ਸਿਰ। ਵੱਡੇ ਵੱਲ ਵੇਖ ਕੇ ਛੋਟੇ ਨੇ ਵੀ ਓਵੇਂ ਹੀ ਕੀਤਾ। ਦੁਸ਼ਮਣ ਦਾ ਇਹ ਮੱਕਾਰੀ ਭਰਿਆ ਵਾਰ ਖਾਲੀ ਗਿਆ। ਨਵਾਬ ਦੇ ਸਾਹਮਣੇ ਨਿਧੜਕ ਖਲੋ ਕੇ ਦੋਹਾਂ ਸਾਹਿਬਜ਼ਾਦਿਆਂ ਨੇ ਫ਼ਤਿਹ ਬੁਲਾਈ। ਸੁਣ ਕੇ ਸਾਰੇ ਦਰਬਾਰੀ ਦੰਗ ਰਹਿ ਗਏ। ਗੁੱਸੇ ਨਾਲ ਬਹੁਤਿਆਂ ਦੇ ਮੱਥੇ ਉੱਤੇ ਵੱਟ ਪੈ ਗਏ।

"ਤੁਹਾਨੂੰ ਸਮਝ ਨਹੀਂ ਕਿ ਮੁਲਜ਼ਮ ਨੂੰ ਕਿਵੇਂ ਪੇਸ਼ ਕੀਤਾ ਜਾਂਦਾ ਹੈ?" ਵਜ਼ੀਰ ਖਾਂ ਨੇ ਮੱਥੇ 'ਤੇ ਤਿਉੜੀ ਪਾ ਕੇ, ਲਿਆਉਣ ਵਾਲੇ ਸਿਪਾਹੀਆਂ ਨੂੰ ਕਿਹਾ।

"ਜਨਾਬ! ਅਸੀਂ ਤਾਂ ਸਾਰੇ ਰਾਹ ਸਮਝਾਉਂਦੇ ਆਏ ਆਂ, ਪਰ ਇਹ....।" ਸਿਪਾਹੀਆਂ ਨੇ ਆਪਣਾ ਪੱਖ ਪੇਸ਼ ਕੀਤਾ।

ਵਜ਼ੀਰ ਖ਼ਾਂ ਦਾ ਪੇਸ਼ਕਾਰ ਇਕ ਹਿੰਦੂ ਸੁੱਚਾ ਨੰਦ ਸੀ। ਉਸ ਨੇ ਸਾਹਿਬਜ਼ਾਦਿਆਂ ਨੂੰ ਪਲੋਸਦਿਆਂ ਬੜੀ ਮਿੱਠੀ ਸੁਰ ਵਿਚ ਕਿਹਾ, "ਬਾਲਕੋ! ਮੈਂ ਹਿੰਦੂ ਹਾਂ। ਤੁਹਾਡੇ ਨਾਲ ਮੈਨੂੰ ਹਮਦਰਦੀ ਹੈ। ਜਾਣਦੇ ਓ, ਤੁਹਾਡੇ ਪਿਤਾ ਜੀ ਤੇ ਦੋਵੇਂ ਵੱਡੇ ਭਾਈ ਚਮਕੌਰ ਵਿਚ ਸਾਰੇ ਸਿੱਖਾਂ ਸਮੇਤ ਮਾਰੇ ਗਏ ਹਨ? ਗੁਸਤਾਖ਼ੀ ਕਰੋਗੇ, ਤਾਂ ਤੁਸੀਂ ਵੀ ਮਾਰੇ ਜਾਓਗੇ। ਨਵਾਬ ਸਾਹਿਬ ਬੜੇ ਰਹਿਮਦਿਲ ਹਨ। ਸਲਾਮ ਕਰ ਕੇ ਹਜ਼ੂਰ ਤੋਂ ਮਾਫ਼ੀ ਮੰਗ ਲਓ, ਬਖਸ਼ੇ ਜਾਉਗੇ। ਨਹੀਂ ਤਾਂ ਬੜੇ ਤਸੀਹੇ ਦੇ ਕੇ ਮਾਰੇ ਜਾਉਗੇ।"

ਸਾਹਿਬਜ਼ਾਦਾ ਜ਼ੋਰਾਵਰ ਸਿੰਘ ਨੇ ਬੜੀ ਨਿਰਭੈਤਾ ਨਾਲ ਸੁੱਚਾ ਨੰਦ ਵੱਲ ਵੇਖਦਿਆਂ ਕਿਹਾ, "ਸਾਡੇ ਪਿਤਾ ਜੀ ਨੂੰ ਕੋਈ ਮਾਰ ਨਹੀਂ ਸਕਦਾ। ਨਾ ਹੀ ਅਸੀਂ ਕਿਸੇ ਤੋਂ ਡਰਦੇ ਹਾਂ। ਅਸਾਂ ਫ਼ਤਹਿ ਬੁਲਾਈ ਹੈ, ਤੇ ਫ਼ਤਹਿ ਬੁਲਾਉਂਦੇ ਰਹਾਂਗੇ। ਦੁੱਖਾਂ-ਤਸੀਹਿਆਂ ਤੋਂ ਡਰਨ ਵਾਲੇ ਅਸੀਂ ਨਹੀਂ। ਜੋ ਤੁਹਾਡਾ ਦਿਲ ਆਵੇ, ਕਰ ਲਵੋ।" ਇਸ ਦਲੇਰੀ ਭਰੇ ਉੱਤਰ ਨੇ ਸਭ ਨੂੰ ਹੈਰਾਨ ਕਰ ਦਿੱਤਾ।

ਇਕ ਪਾਸੇ ਸਾਹਿਬਜ਼ਾਦਿਆਂ ਨੂੰ ਰੱਜ ਕੇ ਧਮਕਾਇਆ ਗਿਆ ਤੇ ਦੂਸਰੇ ਪਾਸੇ ਹਰ ਤਰ੍ਹਾਂ ਦੇ ਲਾਲਚ ਵਿਖਾਏ ਗਏ। ਜਾਗੀਰਾਂ, ਨਵਾਬੀਆਂ, ਨਵਾਬਜ਼ਾਦੀਆਂ ਦੇ ਡੋਲੇ

ਤੇ ਅਣਡਿੱਠੇ ਬਹਿਸ਼ਤਾਂ ਦੇ ਲਾਰੇ ਲਾਏ ਗਏ, ਪਰ ਉਹ ਬੀਰ-ਬਾਲਕ ਕਿਸੇ ਝਾਂਸੇ ਵਿਚ ਨਾ ਆਏ। ਅੰਤ ਖਿਝ ਕੇ ਵਜ਼ੀਰ ਖ਼ਾਂ ਨੇ ਕਿਹਾ, "ਬੇਸਮਝ ਬਾਲਕੋ! ਮੇਰੀ ਆਖ਼ਰੀ ਸ਼ਰਤ ਸੁਣ ਲਵੋ। ਜਾਂ ਇਸਲਾਮ ਪਰਵਾਨ ਕਰ ਲਵੋ, ਨਹੀਂ ਤਾਂ ਸਖ਼ਤ ਤਸੀਹੇ ਦੇ ਕੇ ਮਾਰੇ ਜਾਓਗੇ।"

"ਅਸੀਂ ਮੌਤ ਜਾਂ ਦੁੱਖਾਂ-ਤਸੀਹਿਆਂ ਤੋਂ ਡਰਨ ਵਾਲੇ ਨਹੀਂ। ਆਪਣੇ ਦਾਦੇ ਵਾਂਗ ਸ਼ਹੀਦ ਹੋ ਜਾਵਾਂਗੇ, ਪਰ ਤੇਰਾ ਦੀਨ ਨਹੀਂ ਮੰਨਾਂਗੇ।" ਸਾਹਿਬਜ਼ਾਦਿਆਂ ਨੇ ਓਵੇਂ ਹੀ ਦਲੇਰੀ ਨਾਲ ਉੱਤਰ ਦਿੱਤਾ।

**ਸ਼ੇਰ ਮੁਹੰਮਦ ਖ਼ਾਂ ਮਲੇਰਕੋਟਲਾ**

ਉਸ ਵੇਲੇ ਕਚਹਿਰੀ ਵਿਚ ਸ਼ੇਰ ਮੁਹੰਮਦ ਖ਼ਾਂ ਮਲੇਰਕੋਟਲੇ ਵਾਲਾ ਵੀ ਬੈਠਾ ਸੀ। ਵਜ਼ੀਰ ਖ਼ਾਂ ਨੇ ਉਹਨੂੰ ਸੰਬੋਧਨ ਕਰ ਕੇ ਕਿਹਾ, "ਖ਼ਾਨ ਸਾਹਿਬ! ਚਮਕੌਰ ਵਿਚ ਗੁਰੂ ਨੇ ਤੁਹਾਡੇ ਭਾਈ ਨਾਹਰ ਖਾਂ ਨੂੰ ਕਤਲ ਕੀਤਾ ਸੀ। ਤੁਸੀਂ ਇਨ੍ਹਾਂ ਦੋਹਾਂ ਨੂੰ ਕਤਲ ਕਰ ਕੇ ਭਰਾ ਦਾ ਬਦਲਾ ਲੈ ਲਵੋ।"

"ਨਵਾਬ ਸਾਹਿਬ! ਮੇਰੇ ਭਰਾ-ਭਤੀਜੇ ਮੈਦਾਨ ਵਿਚ ਲੜਦੇ ਹੋਏ ਮਾਰੇ ਗਏ ਹਨ। ਅੱਜ ਵੀ ਗੁਰੂ ਮੇਰੇ ਸਾਹਮਣੇ ਆ ਜਾਏ, ਤਾਂ ਮੈਂ ਮਰਦਾਂ ਵਾਂਗ ਮੈਦਾਨ ਵਿਚ ਉਸ ਤੋਂ ਬਦਲਾ ਲਵਾਂਗਾ। ਪਰ ਇਨ੍ਹਾਂ ਮਾਸੂਮ ਬੱਚਿਆਂ ਨੂੰ ਇਨ੍ਹਾਂ ਦੇ ਪਿਤਾ ਦੀ ਕੀਤੀ ਦੀ ਸਜ਼ਾ ਨਹੀਂ ਦਿੱਤੀ ਜਾ ਸਕਦੀ। ਇਹ ਬੇਗੁਨਾਹ ਹਨ। ਇਸਲਾਮੀ ਸ਼ਰ੍ਹਾ ਵਿਚ ਮਾਸੂਮ ਤੇ ਬੇਗੁਨਾਹ ਬੱਚਿਆਂ ਨੂੰ ਮਾਰਨਾ ਪਾਪ ਹੈ। ਮੇਰੀ ਰਾਏ ਹੈ ਕਿ ਇਨ੍ਹਾਂ ਨੂੰ ਛੱਡ ਦੇਣਾ ਚਾਹੀਦਾ ਹੈ।" ਸ਼ੇਰ ਮੁਹੰਮਦ ਖਾਂ ਨੇ ਦਲੇਰ ਬੰਦਿਆਂ ਵਾਂਗ ਉੱਤਰ ਦਿੱਤਾ।

**ਸੁੱਚਾ ਨੰਦ ਦੀ ਕਮੀਨਗੀ**

ਸ਼ੇਰ ਮੁਹੰਮਦ ਖ਼ਾਂ ਦੀ ਰਾਏ ਸੁਣ ਕੇ ਕੋਲੋਂ ਸੁੱਚਾ ਨੰਦ ਉਠ ਖਲੋਤਾ। ਉਹਨੇ ਪਹਿਲਾਂ ਵਾਂਗ ਸਾਹਿਬਜ਼ਾਦਿਆਂ ਨਾਲ ਪਿਆਰ ਜਤਾਉਂਦਿਆਂ ਕਿਹਾ, "ਸੁਣਿਆ ਬਾਲਕੋ? ਨਵਾਬ ਸ਼ੇਰ ਮੁਹੰਮਦ ਸਾਹਿਬ ਤੁਹਾਡੇ ਉੱਤੇ ਰਹਿਮ ਕਰਨ ਦੇ ਹੱਕ ਵਿਚ ਹਨ। ਭਲਾ ਸਰਕਾਰ ਤੁਹਾਨੂੰ ਛੱਡ ਦੇਵੇ ਤਾਂ ਤੁਸੀਂ ਕੀ ਕਰੋਗੇ?"

"ਅਸੀਂ?" ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਨੇ ਉੱਤਰ ਦਿੱਤਾ, "ਅਸੀਂ ਜੰਗਲਾਂ ਤੇ ਪਿੰਡਾਂ ਵਿਚ ਜਾ ਕੇ ਆਪਣੇ ਸਿੱਖ ਇਕੱਠੇ ਕਰਾਂਗੇ, ਤੇ ਫੌਜਾਂ ਬਣਾ ਕੇ ਜ਼ਾਲਮ ਸਰਕਾਰ ਨਾਲ ਲੜਾਂਗੇ।"

"ਤੁਸੀਂ ਹਾਰ ਜਾਓਗੇ ਤੇ ਫੇਰ ਫੜੇ ਜਾਓਗੇ। ਭਲਾ ਜੇ ਫੇਰ ਵੀ ਤੁਹਾਨੂੰ ਛੱਡ ਦਿੱਤਾ ਜਾਵੇ, ਤਾਂ ਤੁਸੀਂ ਕੀ ਕਰੋਗੇ?" ਸੁੱਚਾ ਨੰਦ ਨੇ ਫੇਰ ਪੁੱਛਿਆ।

"ਅਸੀਂ ਫੇਰ ਆਪਣੀਆਂ ਫੌਜਾਂ ਇਕੱਠੀਆਂ ਕਰ ਕੇ ਸਰਕਾਰ ਨਾਲ ਲੜਾਂਗੇ, ਤੇ ਓਦੋਂ ਤਕ ਲੜਦੇ ਰਹਾਂਗੇ, ਜਿੰਨਾ ਚਿਰ ਇਹ ਜ਼ਾਲਮ ਸਰਕਾਰ ਖ਼ਤਮ ਨਹੀਂ ਹੋ ਜਾਂਦੀ।" ਦੋਹਾਂ ਸਾਹਿਬਜ਼ਾਦਿਆਂ ਦਾ ਲੱਗਭਗ ਇੱਕੋ ਜਵਾਬ ਸੀ।

"ਸੁਣਿਆ ਜਨਾਬ?" ਸੁੱਚਾ ਨੰਦ ਨੇ ਵਜ਼ੀਰ ਖਾਂ ਵੱਲ ਸੰਬੋਧਤ ਹੋ ਕੇ ਕਿਹਾ, "ਇਹ ਹਨ ਗੁਰੂ ਗੋਬਿੰਦ ਸਿੰਘ ਦੇ ਸਾਹਿਬਜ਼ਾਦੇ! ਸੱਪਾਂ ਦੇ ਪੁੱਤ ਸੱਪ ਹੀ ਹੁੰਦੇ ਹਨ। ਇਨ੍ਹਾਂ ਨੂੰ ਛੱਡ ਦੇਣਾ, ਆਪਣੇ ਆਪ ਨਾਲ ਵੈਰ ਕਰਨ ਦੇ ਬਰਾਬਰ ਹੈ। ਇਹ ਵੱਡੇ ਹੋ ਕੇ ਆਪਣੇ ਪਿਤਾ ਨਾਲੋਂ ਵੀ ਵੱਧ ਹੋਣਗੇ। ਮੇਰੀ ਰਾਏ ਵਿਚ ਇਨ੍ਹਾਂ ਨੂੰ ਮੌਤ ਦੀ ਸਜ਼ਾ ਦੇਣੀ ਚਾਹੀਦੀ ਹੈ।"

### ਮੁਫਤੀ ਦਾ ਫਤਵਾ

ਸੁੱਚਾ ਨੰਦ ਦੀ ਰਾਏ ਸੁਣ ਕੇ ਮੁਫਤੀ-ਮੌਲਵੀ ਵੀ ਤੇਜ਼ ਹੋ ਗਏ। ਉਨ੍ਹਾਂ ਵੀ ਸਾਹਿਬਜ਼ਾਦਿਆਂ ਨੂੰ ਮਾਰ ਦੇਣ ਦੀ ਸਲਾਹ ਦਿੱਤੀ। ਵੱਡੇ ਮੁਫ਼ਤੀ ਨੇ ਫਤਵਾ ਦਿੱਤਾ ਕਿ ਏਹੋ ਜਿਹੇ ਜ਼ਿੱਦੀ ਬਾਲਕਾਂ ਨੂੰ ਜਿਉਂਦਿਆਂ ਕੰਧ ਵਿਚ ਚਿਣ ਦੇਣਾ ਚਾਹੀਦਾ ਹੈ।

### ਸ਼ੇਰ ਮੁਹੰਮਦ ਵੱਲੋਂ ਹਾਅ ਦਾ ਨਾਹਰਾ

"ਇਹ ਜ਼ੁਲਮ ਹੈ, ਹੱਦੋਂ ਵੱਧ ਜ਼ੁਲਮ। ਇਹ ਸ਼ਰ੍ਹਾ ਦੇ ਉਲਟ ਹੈ। ਮਾਸੂਮ ਤੇ ਬੇਗੁਨਾਹ ਬੱਚਿਆਂ ਨੂੰ ਮਾਰਨ ਦੀ ਸ਼ਰ੍ਹਾ ਕਦੇ ਇਜਾਜ਼ਤ ਨਹੀਂ ਦਿੰਦੀ। ਮੈਂ ਇਹ ਜ਼ੁਲਮ ਨਹੀਂ ਵੇਖ ਸਕਦਾ।" ਹਾਅ ਦਾ ਨਾਹਰਾ ਮਾਰ ਕੇ ਸ਼ੇਰ ਮੁਹੰਮਦ ਖਾਂ ਕਚਹਿਰੀ ਵਿੱਚੋਂ ਉੱਠ ਕੇ ਚਲਿਆ ਗਿਆ।

### ਕੰਧ ਵਿਚ ਚਿਣਨਾ

ਸ਼ੇਰ ਮੁਹੰਮਦ ਖਾਂ ਦੀ ਗੱਲ ਦੀ ਕਿਸੇ ਪਰਵਾਹ ਨਾ ਕੀਤੀ। ਸਾਹਿਬਜ਼ਾਦਿਆਂ ਨੂੰ ਸਜ਼ਾ ਦੇਣ ਵਾਸਤੇ ਕਚਹਿਰੀ ਦੇ ਹਾਤੇ ਵਿਚ ਹੀ ਕੰਧ ਉਸਾਰਨ ਦਾ ਪ੍ਰਬੰਧ ਕੀਤਾ ਗਿਆ। ਕੰਧ ਦੇ ਹਰ ਵਾਰ ਦੇ ਨਾਲ ਸਾਹਿਬਜ਼ਾਦਿਆਂ ਨੂੰ ਪੁੱਛਿਆ ਜਾਂਦਾ ਕਿ ਇਸਲਾਮ ਮੰਨ ਲਵੋ, ਤਾਂ ਜਾਨ ਬਖ਼ਸ਼ੀ ਜਾ ਸਕਦੀ ਹੈ। ਹਰ ਵਾਰ ਸਾਹਿਬਜ਼ਾਦੇ ਇੱਕੋ ਉੱਤਰ ਦੇਂਦੇ, "ਅਸੀਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪੋਤਰੇ ਹਾਂ। ਸਿਰ ਦੇ ਦਿਆਂਗੇ, ਪਰ ਅਸੀਂ ਧਰਮ ਨਹੀਂ ਹਾਰਾਂਗੇ।"

ਕੰਧ ਗੋਡਿਆਂ ਤਕ ਆ ਗਈ। ਦੋਵੇਂ ਸੋਹਲ ਬਾਲਕ ਬੇਹੋਸ਼ ਹੋ ਕੇ ਇਕ ਪਾਸੇ ਉਲਰ ਪਏ। ਉਨ੍ਹਾਂ ਦੇ ਭਾਰ ਨਾਲ ਉਸ ਪਾਸਿਓਂ ਕੰਧ ਵੀ ਡਿੱਗ ਪਈ। ਸ਼ਾਇਦ ਕੰਧ ਉਸਾਰਨ ਦਾ ਮਤਲਬ ਵੀ ਵਧੇਰੇ ਕਰ ਕੇ ਸਾਹਿਬਜ਼ਾਦਿਆਂ ਨੂੰ ਡਰਾਉਣਾ ਹੀ ਸੀ। ਬੇਹੋਸ਼ੀ ਦੀ ਹਾਲਤ ਵਿਚ ਹੀ ਸਾਹਿਬਜ਼ਾਦੇ ਦਾਦੀ ਜੀ ਕੋਲ ਪਹੁੰਚਾ ਦਿੱਤੇ ਗਏ। ਨਿਸ਼ਾਨਾ ਇਹ ਸੀ ਕਿ ਬੱਚਿਆਂ ਦੀ ਅਜਿਹੀ ਹਾਲਤ ਵੇਖ ਕੇ ਮਾਤਾ ਗੁਜਰੀ ਜੀ ਵੀ ਸਹਿਮ ਜਾਣ। ਬੱਚਿਆਂ ਨੂੰ ਜਦ ਹੋਸ਼ ਆਈ ਤਾਂ ਉਨ੍ਹਾਂ ਨੇ ਕਚਹਿਰੀ ਵਿਚ ਹੋਈ-ਬੀਤੀ ਸਾਰੀ ਵੇਰਵੇ ਨਾਲ ਕਹਿ ਸੁਣਾਈ।

ਅਗਲੇ ਦਿਨ ਏਨਾ ਸੁਨੇਹਾ ਆਇਆ, "ਮਾਤਾ ਜੀ! ਨਵਾਬ ਸਾਹਿਬ ਵੱਲੋਂ ਆਪ ਜੀ ਨੂੰ ਸੋਚਣ ਵਾਸਤੇ ਇਕ ਦਿਨ ਦੀ ਹੋਰ ਮੁਹਲਤ ਦਿੱਤੀ ਜਾਂਦੀ ਹੈ। ਆਪ ਇਸਲਾਮ ਕਬੂਲ ਕਰ ਕੇ ਆਪਣੀ ਤੇ ਬੱਚਿਆਂ ਦੀ ਜਾਨ ਬਚਾ ਸਕਦੇ ਹੋ। ਨਹੀਂ ਤਾਂ

ਭਲਕੇ ਦੋਵੇਂ ਸਾਹਿਬਜ਼ਾਦੇ ਕਤਲ ਕਰ ਦਿੱਤੇ ਜਾਣਗੇ।"

**ਸ਼ਹੀਦੀ**

ਅੱਠ ਪਹਿਰ, ਜ਼ਿੰਦਗੀ ਦੇ ਆਖ਼ਰੀ ਅੱਠ ਪਹਿਰ ਬੀਤ ਗਏ। ਕਿਵੇਂ ਬੀਤੇ ਹੋਣਗੇ ? ਅੰਦਾਜ਼ਾ ਲਾਉਣਾ ਔਖਾ ਹੈ। ਅਗਲੇ ਦਿਨ ਤੇਰ੍ਹਾਂ ਪੋਹ, ਸੰਮਤ ੧੭੬੧ ਬਿ: ਨੂੰ ਦੋਵੇਂ ਸਾਹਿਬਜ਼ਾਦੇ ਸ਼ਹੀਦ ਕਰਨ ਵਾਸਤੇ ਕਚਹਿਰੀ ਵਿਚ ਪੇਸ਼ ਕੀਤੇ ਗਏ। ਉਸ ਵੇਲੇ ਵੱਡੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਜੀ ਦੀ ਉਮਰ ਸੱਤ ਸਾਲ, ਗਿਆਰਾਂ ਮਹੀਨੇ ਤੇ ਅੱਠ ਦਿਨ ਦੀ ਸੀ। ਛੋਟੇ ਫ਼ਤਹਿ ਸਿੰਘ ਜੀ ਦੀ ਉਮਰ ਪੰਜ ਸਾਲ, ਦਸ ਮਹੀਨੇ ਤੇ ਦਸ ਦਿਨ ਦੀ ਸੀ। ਉਨ੍ਹਾਂ ਦੇ ਭੋਲੇ-ਭਾਲੇ ਚਿਹਰਿਆਂ ਵੱਲ ਵੇਖ ਕੇ ਵੀ ਜ਼ਾਲਮਾਂ ਨੂੰ ਤਰਸ ਨਾ ਆਇਆ। ਰਸਮੀ ਤੌਰ 'ਤੇ ਇਕ ਵਾਰ ਫੇਰ ਪੁੱਛਿਆ ਗਿਆ, ਜੇ ਉਹ ਇਸਲਾਮ ਕਬੂਲ ਕੇ ਜਾਨ ਬਚਾਉਣਾ ਚਾਹੁੰਦੇ ਹੋਣ ਤਾਂ। ਪਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਖ਼ੂਨ ਮੌਤ ਤੋਂ ਕਿਵੇਂ ਡਰ ਜਾਂਦਾ! ਦੋਹਾਂ ਦੇ ਕਤਲ ਦਾ ਆਖ਼ਰੀ ਫੈਸਲਾ ਹੋ ਗਿਆ।

ਪਰ ਇਹ ਕੰਮ ਭੁਗਤਾਵੇ ਕੌਣ? ਕੋਈ ਵੀ ਜੱਲਾਦ ਇਸ ਅੱਤ ਦੇ ਜ਼ੁਲਮ ਵਾਸਤੇ ਤਿਆਰ ਨਹੀਂ ਸੀ। ਦੋ ਜੱਲਾਦ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਕਿਸੇ ਮੁਕੱਦਮੇ ਵਿਚ ਫਸੇ ਹੋਏ ਸਨ। ਉਨ੍ਹਾਂ ਉੱਠ ਕੇ ਅਰਜ਼ ਕੀਤੀ, "ਸਰਕਾਰ! ਸਾਡਾ ਜ਼ੁਰਮ ਮਾਫ਼ ਕਰ ਦਿੱਤਾ ਜਾਵੇ ਤਾਂ ਅਸੀਂ ਇਹ ਕੰਮ ਕਰਨ ਵਾਸਤੇ ਤਿਆਰ ਹਾਂ।" ਉਨ੍ਹਾਂ ਦੀ ਇਹ ਬੇਨਤੀ ਮੰਨ ਲਈ ਗਈ।

ਅੱਗੇ ਲਿਖਦਿਆਂ ਛਾਤੀ ਪਾਟਦੀ ਹੈ। ਜੱਲਾਦਾਂ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਧਰਤੀ ਉੱਤੇ ਸਿੱਧੇ ਲਿਟਾ ਕੇ ਉਨ੍ਹਾਂ ਦੀਆਂ ਛਾਤੀਆਂ 'ਤੇ ਗੋਡੇ ਰੱਖ ਕੇ ਛੁਰੀ ਨਾਲ ਬੱਕਰੇ ਵਾਂਗ ਹਲਾਲ ਕੀਤਾ। ਇਹ ਅਮਾਨਵੀ ਅੱਤਿਆਚਾਰ ਨੂੰ ਵੇਖ ਕੇ ਜ਼ਮੀਨ ਅਸਮਾਨ ਕੰਬ ਉੱਠੇ।

ਇਸ ਸ਼ਹੀਦੀ ਨੇ ਸਾਰੇ ਪੰਜਾਬ ਵਿਚ ਅਜਿਹੀ ਅੱਗ ਭੜਕਾ ਦਿੱਤੀ, ਜੋ ਮੁਗ਼ਲ ਰਾਜ ਨੂੰ ਖ਼ਤਮ ਕਰ ਕੇ ਹੀ ਸ਼ਾਂਤ ਹੋਈ। ਲੋਕ ਆਹ ਭਰ ਕੇ ਕਹਿੰਦੇ, 'ਏਸ ਜੀਉਣ ਨਾਲੋਂ ਤਾਂ ਸਰਕਾਰ ਦੇ ਗਲ ਪੈ ਕੇ ਮਰ ਜਾਣਾ ਚੰਗਾ ਹੈ।'

**ਟੋਡਰ ਮੱਲ ਨੇ ਸਸਕਾਰ ਕੀਤਾ**

ਸਰਹਿੰਦ ਦੇ ਜੌਹਰੀ ਟੋਡਰ ਮੱਲ ਨੇ ਨਵਾਬ ਵਜ਼ੀਰ ਖਾਂ ਪਾਸੋਂ ਸਾਹਿਬਜ਼ਾਦਿਆਂ ਦੇ ਅੰਤਮ-ਸਸਕਾਰ ਦੀ ਆਗਿਆ ਮੰਗੀ। ਨਵਾਬ ਨੇ ਕਿਹਾ, 'ਜ਼ਮੀਨ ਮੁੱਲ ਲੈ ਕੇ ਸਸਕਾਰ ਕਰ ਸਕਦੇ ਹੋ, ਤੇ ਜ਼ਮੀਨ ਮੁੱਲ ਮਿਲੇਗੀ ਮੋਹਰਾਂ ਵਿਛਾ ਕੇ।' ਟੋਡਰ ਮੱਲ ਨੇ ਇਹ ਸ਼ਰਤ ਪੂਰੀ ਕਰ ਦਿੱਤੀ। ਉਹਨੇ ਮੋਹਰਾਂ ਵਿਛਾ ਕੇ ਅੰਗੀਠੇ ਜੋਗੀ ਥਾਂ ਪ੍ਰਾਪਤ ਕੀਤੀ, ਤੇ ਅਗਲੇ ਦਿਨ ਮਾਤਾ ਗੁਜਰੀ ਜੀ ਤੇ ਦੋਹਾਂ ਸਾਹਿਬਜ਼ਾਦਿਆਂ ਦਾ ਸਸਕਾਰ

ਕੀਤਾ। ਉਸ ਥਾਂ 'ਤੇ ਗੁਰਦੁਆਰਾ 'ਜੋਤੀ ਸਰੂਪ' ਕਾਇਮ ਹੈ।

**ਗੰਗੂ ਕਿਵੇਂ ਮਰਿਆ?**

ਹੁਣ ਵਾਰੀ ਆ ਗਈ ਵਿਸ਼ਵਾਸਘਾਤੀ ਗੰਗੂ ਦੀ। ਜਿਸ ਧਨ ਦੇ ਲਾਲਚ ਵਿਚ ਉਹਨੇ ਐਡਾ ਵੱਡਾ ਪਾਪ ਕੀਤਾ ਸੀ, ਉਹੀ ਧਨ ਉਸ ਦੀ ਮੌਤ ਦਾ ਕਾਰਨ ਬਣਿਆ। ਮਾਤਾ ਗੁਜਰੀ ਜੀ ਤੋਂ ਸੁਣੇ ਹੋਏ ਸ਼ਬਦਾਂ ਦੇ ਆਧਾਰ 'ਤੇ ਜਾਨੀ ਖ਼ਾਂ ਅਤੇ ਮਾਨੀ ਖ਼ਾਂ ਨੇ ਨਵਾਬ ਵਜ਼ੀਰ ਖ਼ਾਂ ਨੂੰ ਦੱਸਿਆ ਕਿ ਮਾਤਾ ਗੁਜਰੀ ਜੀ, ਜੋ ਮੋਹਰਾਂ ਦੀ ਖੁਰਜੀ ਨਾਲ ਲੈ ਕੇ ਆਏ ਸਨ, ਉਹ ਗੰਗੂ ਕੋਲ ਹੈ। ਵਜ਼ੀਰ ਖ਼ਾਂ ਨੇ ਉਹ ਰਕਮ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਣ ਵਾਸਤੇ ਕਿਹਾ। ਗੰਗੂ ਨੇ ਮੰਨਣ ਤੋਂ ਇਨਕਾਰ ਕੀਤਾ ਤਾਂ ਹਾਕਮਾਂ ਵੱਲੋਂ ਮਾਰ-ਕੁਟਾਈ ਸ਼ੁਰੂ ਹੋ ਗਈ। ਅੰਤ ਕੁੱਟ ਦਾ ਮਾਰਿਆ ਗੰਗੂ ਮੰਨ ਗਿਆ। ਉਹਨੇ ਕਈ ਥਾਂ ਵਿਖਾਏ, ਜਿੱਥੇ ਧਨ ਦੱਬਿਆ ਸੀ, ਪਰ ਧਨ ਕਿਤੋਂ ਨਾ ਨਿਕਲਿਆ। ਮਾਸੂਮ ਬੱਚਿਆਂ ਦੀ ਸ਼ਹੀਦੀ ਨੇ ਉਸ ਦੇ ਮਨ 'ਤੇ ਵੀ ਅਸਰ ਕੀਤਾ ਸੀ ਤੇ ਉਹ ਭੁੱਲ ਗਿਆ ਸੀ ਕਿ ਧਨ ਕਿਸ ਥਾਂ ਦੱਬ ਬੈਠਾ ਹੈ। ਹਾਕਮਾਂ ਸਮਝਿਆ ਕਿ ਗੰਗੂ ਉਨ੍ਹਾਂ ਨੂੰ ਧੋਖਾ ਦੇ ਰਿਹਾ ਹੈ। ਸਿਪਾਹੀਆਂ ਨੇ ਫਿਰ ਗੰਗੂ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਸਿੱਟਾ ਇਹ ਨਿਕਲਿਆ, ਕਿ ਗੰਗੂ ਸਰਕਾਰੀ ਬੰਦਿਆਂ ਹੱਥੋਂ ਕੁੱਟੀ ਦਾ-ਕੁੱਟੀ ਦਾ ਹੀ ਮਰ ਗਿਆ।*

**ਸ਼ਹੀਦੀ ਦਾ ਅਸਰ**

ਠੀਕ ਕਹਿੰਦੇ ਹਨ, ਸ਼ਹੀਦ ਦੀ ਮੌਤ ਕੌਮ ਨੂੰ ਨਵਾਂ ਜੀਵਨ ਬਖ਼ਸ਼ਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਨਾਲ ਲੋਕਾਂ ਦੇ ਅੰਦਰ ਗੁੱਸੇ ਦੀ ਅੱਗ ਸੁਲਗਣ ਲੱਗ ਪਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਚਾਰ ਤੇ ਦਲੇਰੀ ਭਰੇ ਕਾਰਨਾਮਿਆਂ ਨੇ ਉਸ ਨੂੰ ਲੋੜੀਂਦੀ ਹਵਾ ਦਿੱਤੀ। ਪਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੇ ਉਸ ਨੂੰ ਭਾਂਬੜ ਵਿਚ ਬਦਲ ਦਿੱਤਾ ਜਿਸ ਦੇ ਬਾਰੇ 'ਗੁਰਬਿਲਾਸ' ਵਿਚ ਇੰਵ ਦਰਜ ਹੈ:

*ਜਬ ਸੁਨਿਓ ਭੇਦ ਤੁਰਕਾਨ ਕਾਨ। ਇਹ ਚਾਰ ਖਚਰ ਮੂਹਰੈ ਅਮਾਨ।*
*ਗਹ ਲਯੋ ਤਾਸ ਬਾਂਧੇ ਮੰਗਾਇ। ਲੈ ਮਾਰਿ ਕੂਟ ਦੀਨੋ ਖਪਾਇ।*

ਸਿੱਖ ਜਨਤਾ ਦੇ ਦਿਲਾਂ ਵਿਚ ਅਜਿਹੀ ਜਵਾਲਾ ਭੜਕੀ, ਜਿਸ ਨੇ ਮੁਗ਼ਲ ਰਾਜ ਨੂੰ ਸਾੜ ਕੇ ਸੁਆਹ ਕਰ ਦਿੱਤਾ। ਹੁੰਦੇ ਤਾਣ ਸਮੇਂ ਦੀ ਸਰਕਾਰ ਨੇ ਸਿੱਖਾਂ ਉੱਤੇ ਅਸਹਿ ਤੇ ਅਕਹਿ ਜ਼ੁਲਮ ਕੀਤੇ ਜੋ ਉਨ੍ਹਾਂ ਨੇ ਮਰਦਾਂ ਵਾਂਗ ਸਹਾਰੇ, ਪਰ ਮੂੰਹੋਂ 'ਸੀਅ' ਤਕ ਨਾ ਕੀਤੀ ਕਿਉਂਕਿ ਉਨ੍ਹਾਂ ਦੇ ਸਾਹਮਣੇ (ਖਾਸ ਕਰ ਛੋਟੇ) ਸਾਹਿਬਜ਼ਾਦਿਆਂ ਦੀ ਅਦੁੱਤੀ ਕੁਰਬਾਨੀ ਮਿਸਾਲ ਵਜੋਂ ਰੋਸ਼ਨ ਸੀ। ਜਿੱਥੇ ਵੀ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜ਼ਿਕਰ ਚੱਲਦਾ, ਲੋਕ ਅਵੱਸੋਂ ਪੁਕਾਰ ਉੱਠਦੇ, 'ਉਇ ਏਸ ਜਿਉਣ ਨਾਲੋਂ ਤਾਂ ਮਰ ਜਾਣਾ ਚੰਗਾ ਏ! ਐਹੋ ਜਿਹੀ ਸਰਕਾਰ ਨੂੰ ਖ਼ਤਮ ਕਰ ਕੇ ਹੀ ਦਮ ਲੈਣਾ ਚਾਹੀਦਾ ਹੈ।' ਤੇ ਅੰਤ ਉਨ੍ਹਾਂ ਮੁਗ਼ਲਾਂ ਦੀ ਸਰਕਾਰ ਦਾ ਖ਼ਾਤਮਾ ਕਰ ਕੇ ਹੀ ਦਮ ਲਿਆ। ■

** ਮੈਕਾਲਫ਼, ਜਿਲਦ ਪੰਜਵੀਂ, ਸਫ਼ਾ ੧੯੯.*

# ਨੀਂਹਾਂ 'ਚ ਖੜ੍ਹੇ ਮੁਸਕਰਾਉਂਦੇ ਦੋ ਚਾਨਣ ਦੇ ਮੁਨਾਰੇ

*-ਡਾ. ਜਗਜੀਵਨ ਸਿੰਘ**

ਉਂਞ ਤਾਂ ਸਿੱਖ ਇਤਿਹਾਸ ਦੀ ਹਰ ਸ਼ਹਾਦਤ ਆਪਣੇ ਸੁਭਾਅ, ਸਰੂਪ ਅਤੇ ਪ੍ਰਭਾਵ ਪੱਖੋਂ ਵੱਖਰੀ ਅਤੇ ਬੇਮਿਸਾਲ ਹੈ ਪਰ ਸਿੱਖ ਸ਼ਹੀਦੀਆਂ ਦੀ ਲੰਮੀ ਅਟੁੱਟ ਪਰੰਪਰਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ, ਬਾਬਾ ਫ਼ਤਹਿ ਸਿੰਘ ਅਤੇ ਸਿਦਕ ਭਰ ਵਗਦਾ ਦਰਿਆ ਮਾਂ ਗੁਜਰੀ ਜੀ ਦੀ ਸਰਹਿੰਦ ਵਿਖੇ ਹੋਈ ਸ਼ਹਾਦਤ ਕਈ ਪੱਖੋਂ ਜਿਵੇਂ ਸ਼ਹੀਦ ਬੱਚਿਆਂ ਦੀਆਂ ਨਿੱਕੀਆਂ ਉਮਰਾਂ, ਸ਼ੀਰ-ਖੋਰੇ (ਦੁੱਧ ਪੀਂਦੇ) ਛੋਟੇ ਲਾਲਾਂ ਨੂੰ ਸ਼ਹੀਦ ਕਰਨ ਦੇ ਬਿਲਕੁਲ ਹੀ ਵੱਖਰੀ ਕਿਸਮ ਦੇ ਬੇਕਿਰਕ ਢੰਗ-ਤਰੀਕਿਆਂ ਅਤੇ ਲੋਕਾਂ ਉੱਪਰ ਸ਼ਹਾਦਤ ਦੇ ਪਏ ਬੇਹੱਦ ਤਿੱਖੇ ਵੇਦਨਾਮਈ ਪ੍ਰਭਾਵਾਂ ਪੱਖੋਂ ਸਿੱਖ ਇਤਿਹਾਸ ਵਿਚ ਹੀ ਨਹੀਂ ਸਗੋਂ ਦੁਨੀਆਂ ਭਰ ਦੇ ਕੁਰਬਾਨੀਆਂ ਦੇ ਇਤਿਹਾਸ ਵਿਚ ਬਿਲਕੁਲ ਵਿਲੱਖਣ ਅਤੇ ਲਾਸਾਨੀ ਹੈ; ਆਪਣੀ ਮਿਸਾਲ ਆਪ ਹੈ।

ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਜੀ ਦੀ ਬੇਮਿਸਾਲ ਚਮਕਦਾਰ ਕੁਰਬਾਨੀ ਤੋਂ ਇਲਾਵਾ ਉਨ੍ਹਾਂ ਦੀ ਮੁੱਢਲੀ ਵੱਡੀ ਪਹਿਚਾਣ ਇਹ ਹੈ ਕਿ ਉਹ ਸਰਬੰਸਦਾਨੀ ਕਲਗੀਆਂ ਵਾਲੇ ਪਾਤਸ਼ਾਹ ਜੀ ਦੇ ਸੂਰਬੀਰ ਸਪੁੱਤਰ, ਮਨੁੱਖੀ ਆਜ਼ਾਦੀ ਅਤੇ ਅਧਿਕਾਰਾਂ ਦੇ ਮੋਢੀ ਰਖਵਾਲੇ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸਿਦਕ ਦਾ ਭਰ ਵਗਦਾ ਦਰਿਆ ਮਾਂ ਗੁਜਰੀ ਜੀ ਦੇ ਕੋਹਿਨੂਰ ਹੀਰਿਆਂ ਜਿਹੇ ਚਮਕਦਾਰ ਪੋਤਰੇ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿਰਜਣਹਾਰ ਮੀਰੀ-ਪੀਰੀ ਦੇ ਮਾਲਕ ਬਲਕਾਰੀ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤੇਜੱਸਵੀ ਪੜਪੋਤਰੇ ਅਤੇ ਸ਼ਹੀਦਾਂ ਦੇ ਸਿਰਤਾਜ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਤਿ ਸਿਦਕਵਾਨ ਨਕੜ-ਪੜਪੋਤਰੇ ਸਨ। ਉਪਰੋਕਤ ਜਣਨਿਕ (genetical) ਅਤੇ ਆਤਮਿਕ ਵਿਰਾਸਤ ਤੋਂ ਸਪੱਸ਼ਟ ਹੈ ਕਿ ਸਾਹਿਬਜ਼ਾਦੇ ਕਿਸ ਨੂਰਾਨੀ ਅਤੇ ਗੌਰਵਸ਼ਾਲੀ ਮਿੱਟੀ ਦੇ ਜਾਏ ਸਨ।

ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਜੀ ਦਾ ਜਨਮ ਮਾਤਾ ਜੀਤੋ ਜੀ ਦੀ ਪਵਿੱਤਰ ਕੁੱਖੋਂ ਸੰਮਤ ੧੭੫੩ ਬਿਕ੍ਰਮੀ ਨੂੰ ਅਨੰਦਪੁਰ ਸਾਹਿਬ ਦੀ ਰਮਣੀਕ ਧਰਤੀ 'ਤੇ ਹੋਇਆ। ਸਭ ਤੋਂ ਛੋਟੇ ਸਾਹਿਬਜ਼ਾਦੇ ਬਾਬਾ ਫ਼ਤਹਿ ਸਿੰਘ ਜੀ ਦਾ ਜਨਮ 'ਖਾਲਸੇ ਦੀ ਸਿਰਜਣਾ' ਦੀ ਮਹਾਨ ਘਟਨਾ (੧੬੯੯ ਈ.) ਤੋਂ ਕੁਝ ਸਮਾਂ ਪਹਿਲਾਂ ਸੰਮਤ ੧੭੫੫ ਬਿਕ੍ਰਮੀ ਨੂੰ ਆਨੰਦਪੁਰ ਸਾਹਿਬ ਵਿਖੇ ਮਾਤਾ ਜੀਤੋ ਜੀ ਦੀ ਕੁੱਖੋਂ ਹੋਇਆ।

** ਮਾਤਾ ਗੁਜਰੀ ਕਾਲਜ, ਫ਼ਤਹਿਗੜ੍ਹ ਸਾਹਿਬ।*

ਪਹਾੜੀ ਰਾਜਿਆਂ ਅਤੇ ਮੁਗ਼ਲਾਂ ਦੀ ਵਿਸ਼ਾਲ ਸੈਨਾ ਨਾਲ ਲੰਮੀ ਜੰਗ ਉਪਰੰਤ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਪਿੱਛੋਂ ਅਤੇ ਸਿਰਸਾ ਨਦੀ 'ਤੇ ਪਏ ਪਰਵਾਰ ਵਿਛੋੜੇ ਤੋਂ ਬਾਅਦ ਵੱਡੇ ਸਾਹਿਬਜ਼ਾਦੇ ਚਮਕੌਰ ਦੀ ਕੱਚੀ ਗੜ੍ਹੀ ਅੰਦਰ ਦੁਸ਼ਮਣ ਫੌਜਾਂ ਦੇ ਟਿੱਡੀ ਦਲ ਨਾਲ ਹੋਈ ਵੱਡੀ ਅਤੇ ਬੇਮਿਸਾਲ ਇਤਿਹਾਸਕ ਜੰਗ ਵਿਚ ਜੂਝਦੇ ਹੋਏ ਸ਼ਹਾਦਤ ਦਾ ਜਾਮ ਪੀ ਗਏ, ਜਦੋਂ ਕਿ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਦੀ ਗੰਗੂ ਦੇ ਲਾਲਚ ਤੇ ਉਸ ਵੱਲੋਂ ਕਮਾਏ ਕਮੀਨਗੀ ਭਰੇ ਧਰੋਹ ਸਦਕਾ ਸਰਹਿੰਦ ਦੇ ਜ਼ਾਲਮ ਸੂਬੇਦਾਰ ਵਜ਼ੀਰ ਖਾਂ ਦੀ ਪਕੜ ਵਿਚ ਆ ਗਏ ਅਤੇ ਫਿਰ ਸਰਹਿੰਦ ਵਿਖੇ ਹੀ ਅਕਹਿ ਅਤੇ ਅਸਹਿ ਕਸ਼ਟ ਸਹਾਰਦੇ ਹੋਏ ਸ਼ਹੀਦੀਆਂ ਨੂੰ ਪ੍ਰਾਪਤ ਹੋਏ। ਸਰਹਿੰਦ ਦੀ ਧਰਤੀ 'ਤੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀਆਂ ਹੋਈਆਂ ਸ਼ਹਾਦਤਾਂ ਸਿੱਖ ਹਿਰਦਿਆਂ ਨੂੰ ਵਲੂੰਧਰ ਕੇ ਰੱਖ ਦੇਣ ਵਾਲੀਆਂ ਉਹ ਅਤਿ ਦਰਦਨਾਕ ਅਤੇ ਮਹਾਨ ਘਟਨਾਵਾਂ ਹਨ ਜੋ ਗੌਰਵਸ਼ਾਲੀ ਸਿੱਖ ਇਤਿਹਾਸ ਅੰਦਰ ਸਾਕਾ ਸਰਹਿੰਦ ਅਤੇ 'ਨਿੱਕੀਆਂ ਜਿੰਦਾਂ ਵੱਡੇ ਸਾਕੇ' ਦੇ ਨਾਂ ਨਾਲ ਜਾਣੀਆਂ ਜਾਂਦੀਆਂ ਹਨ।

ਸੰਨ ੧੭੦੪ ਈਸਵੀ ਦੇ ਦਸੰਬਰ ਮਹੀਨੇ ਦਾ ਉਦੋਂ ਤੀਸਰਾ ਹਫਤਾ ਚੱਲ ਰਿਹਾ ਸੀ ਜਦੋਂ ਕਲਗੀਆਂ ਵਾਲੇ ਪਾਤਸ਼ਾਹ ਨੇ ਰਾਤ ਸਮੇਂ ਅਨੰਦਪੁਰ ਛੱਡਿਆ। ਆਨੰਦਪੁਰੀ ਦਾ ਤਿਆਗ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਮੁੱਚੇ ਪਰਵਾਰ ਅਤੇ ਤਕਰੀਬਨ ੫੦੦ ਸਿੰਘਾਂ ਸਹਿਤ ਅਜੇ ਸਰਸਾ ਨਦੀ ਦੇ ਕਿਨਾਰੇ ਹੀ ਪਹੁੰਚੇ ਸਨ ਕਿ ਕੀਤੇ ਵਾਅਦਿਆਂ ਨੂੰ ਤੋੜਦਿਆਂ ਮੁਗ਼ਲ ਅਤੇ ਪਹਾੜੀ ਫੌਜਾਂ ਦੇ ਵੱਡੇ ਦਲ ਨੇ ਗੁਰੂ ਸਾਹਿਬ ਉੱਪਰ ਪਿੱਛੋਂ ਅਚਾਨਕ ਭਰਵਾਂ ਹੱਲਾ ਬੋਲ ਦਿੱਤਾ। ਅਣਕਿਆਸੇ ਤਿੱਖੇ ਹਮਲੇ ਕਾਰਨ ਚੁਫ਼ੇਰੇ ਭਗਦੜ ਮੱਚ ਗਈ। ਪਹਾੜਾਂ ਤੋਂ ਆਏ ਮੀਹਾਂ ਦੇ ਪਾਣੀ ਨਾਲ ਸ਼ੂਕਦੀ ਅਤੇ ਭਰ ਵਗਦੀ ਸਰਸਾ ਨਦੀ ਨੂੰ ਪਾਰ ਕਰਦਿਆਂ ਅਤੇ ਜ਼ੋਰਦਾਰ ਜੰਗ ਦੇ ਭਾਰੀ ਸ਼ੋਰ ਵਿਚ ਗੁਰੂ ਜੀ ਦਾ ਸਾਰਾ ਪਰਵਾਰ ਖੇਰੂੰ-ਖੇਰੂੰ ਹੋ ਗਿਆ।

ਸਰਸਾ ਨਦੀ 'ਤੇ ਹੋਇਆ ਪਰਵਾਰ ਵਿਛੋੜਾ ਸਿੱਖ ਇਤਿਹਾਸ ਵਿਚ ਵਾਪਰੀ ਇਕ ਉਹ ਅਤਿ ਦਰਦਨਾਕ ਪਰ ਵੱਡੀ ਅਹਿਮ ਘਟਨਾ ਸੀ ਜਿਸ ਦੀ ਕੁੱਖ ਵਿੱਚੋਂ ਵੱਡੇ ਲਿਸ਼ਕਾਰੇ ਵਾਲੇ ਦੋ ਸ਼ਹੀਦੀ ਸਾਕਿਆਂ (ਸਾਕਾ ਚਮਕੌਰ ਸਾਹਿਬ ਅਤੇ ਸਾਕਾ ਸਰਹਿੰਦ) ਦੀ ਟੁਣਕਾਰ ਸੁਣਾਈ ਦਿੰਦੀ ਹੈ। ਪਏ ਵਿਛੋੜੇ ਸਦਕਾ ਗੁਰੂ ਸਾਹਿਬ, ਉਨ੍ਹਾਂ ਦੇ ਦੋਵੇਂ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਅਤੇ ਚਾਲੀ ਸਿੰਘ ਚਮਕੌਰ ਸਾਹਿਬ ਵੱਲ ਨਿਕਲ ਪਏ ਜਦੋਂ ਕਿ ਦੋਵੇਂ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਗੁਰੂ-ਘਰ ਦਾ ਰਸੋਈਆ ਗੰਗੂ ਆਪਣੇ ਨਾਲ ਮੋਰਿੰਡੇ ਦੇ ਨੇੜੇ ਅੰਬਾਂ ਦੀ ਓਟ ਵਿਚ ਵੱਸਦੇ ਆਪਣੇ ਪਿੰਡ ਖੇੜੀ ਲੈ ਆਇਆ। ਅੱਜਕਲ੍ਹ ਇਸ ਪਿੰਡ ਦਾ ਨਾਂ ਸਹੇੜੀ ਪ੍ਰਚਲਿਤ ਹੈ। ਇਸ ਪਿੰਡ ਤੋਂ ਹੀ ਸਾਕਾ ਸਰਹਿੰਦ ਦੇ ਵਾਪਰਨ ਦੇ ਸਮੁੱਚੇ ਇਤਿਹਾਸਕ ਘਟਨਾ-ਕ੍ਰਮ ਦਾ ਮੁੱਢ ਬੱਝਿਆ।

ਗੰਗੂ ਨੇ ਉਨ੍ਹਾਂ ਨੂੰ ਆਪਣੇ ਘਰ ਲੈ ਆਂਦਾ ਪਰ ਛੇਤੀ ਹੀ ਸਮੇਂ ਦਾ ਮਾਹੌਲ ਵੇਖ ਕੇ ਉਸ ਦਾ ਕਮਜ਼ੋਰ ਮਨ ਡੋਲ ਗਿਆ। ਉਹ ਆਪਣਾ ਮਾਨਸਿਕ ਸਮਤੋਲ ਕਾਇਮ ਨਾ ਰੱਖ ਸਕਿਆ। ਉਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਪਰਵਾਰ ਨੂੰ ਮੁਗ਼ਲ ਹਕੂਮਤ ਵੱਡੇ ਬਾਗੀ ਗਰਦਾਨ ਚੁੱਕੀ ਸੀ ਅਤੇ ਉਨ੍ਹਾਂ ਦੇ ਮਗਰ ਹੱਥ ਧੋ ਕੇ ਪਈ ਹੋਈ ਸੀ। ਚੁਫ਼ੇਰੇ ਮੁਗ਼ਲ ਫੌਜਾਂ ਦਨਦਨਾਉਂਦੀਆਂ ਫਿਰ ਰਹੀਆਂ ਸਨ। ਗੁਰੂ ਜੀ ਅਤੇ ਉਨ੍ਹਾਂ ਦੇ ਪਰਵਾਰ ਦੀ ਪੈੜ ਨੱਪਦੀ ਵਿਸ਼ੇਸ਼ ਸੂਹੀਆ ਪੁਲਿਸ ਦੀ ਇਲਾਕੇ ਵਿਚ ਭਰੀ ਦਹਿਸ਼ਤ ਸੀ। ਬਾਗ਼ੀ ਪਰਵਾਰ ਬਾਰੇ ਕਿਸੇ ਪ੍ਰਕਾਰ ਦੀ ਸੂਹ ਦੇਣ ਵਾਲਿਆਂ ਅਤੇ ਮੁਖ਼ਬਰੀ ਕਰਨ ਵਾਲਿਆਂ ਲਈ ਭਾਰੀ ਇਨਾਮਾਂ ਅਤੇ ਜਾਗੀਰਾਂ ਦੇ ਐਲਾਨ ਵੀ ਹੋ ਰਹੇ ਸਨ। ਐਸੇ ਡਰ, ਦਹਿਸ਼ਤ ਅਤੇ ਲੋਭ-ਲਾਲਚ ਨਾਲ ਭਰਪੂਰ ਅਜੀਬ ਧੁੰਦਲਕੇ ਵਾਲੇ ਸਾਜ਼ਿਸ਼ੀ ਮਾਹੌਲ ਵਿਚ ਗੰਗੂ ਦਾ ਮਨ ਨਾ ਕੇਵਲ ਡੋਲ ਅਤੇ ਡਰ ਗਿਆ ਸਗੋਂ ਲੱਗਦੇ ਹੱਥ ਲਾਲਚ ਭਰੀ ਬੇਈਮਾਨੀ, ਮੱਕਾਰੀ ਅਤੇ ਕਮੀਨਗੀ 'ਤੇ ਵੀ ਉਤਰ ਆਇਆ। ਦੂਸਰੇ ਦਿਨ ਉਹ ਮੋਰਿੰਡੇ ਦੇ ਕੋਤਵਾਲ ਕੋਲ ਮੁਖ਼ਬਰੀ ਕਰ ਆਇਆ। ਮੋਰਿੰਡੇ ਦੇ ਕੋਤਵਾਲ ਨੇ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਕੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਦੇ ਸਪੁਰਦ ਕਰ ਦਿੱਤਾ।

ਜਾਬਰ ਵਜ਼ੀਰ ਖਾਂ ਜੋ ਕਿ ਇਨ੍ਹਾਂ ਦਿਨਾਂ ਦੌਰਾਨ ਚਮਕੌਰ ਦੀ ਜੰਗ ਤੋਂ ਵਾਪਸ ਪਰਤਿਆ ਸੀ ਅਤੇ ਕਲਗੀਆਂ ਵਾਲੇ ਪਾਤਸ਼ਾਹ ਨਾਲ ਹੋਈਆਂ ਜੰਗਾਂ ਵਿਚ ਭਾਰੀ ਫੌਜੀ ਨੁਕਸਾਨ ਕਰਵਾ ਕੇ ਵੀ ਜਿੱਤ ਦੀ ਕੋਈ ਤਸੱਲੀ ਨਾ ਮਿਲਣ ਕਰਕੇ ਨਮੋਸ਼ੀ ਦੀ ਹਾਲਤ ਵਿਚ ਡਾਢਾ ਖਿਝਿਆ ਅਤੇ ਤਲਖ ਹੋਇਆ ਪਿਆ ਸੀ; ਨੇ ਇਨ੍ਹਾਂ ਤਿੰਨਾਂ ਸ਼ਾਹੀ ਕੈਦੀਆਂ ਨੂੰ ਅਗਲੀ ਕਾਰਵਾਈ ਤਕ ਸਰਹਿੰਦ ਦੇ ਕਿਲ੍ਹੇ ਦੇ ਇਕ ਉੱਚੇ ਬੁਰਜ, ਜਿਸ ਨੂੰ 'ਠੰਡਾ ਬੁਰਜ' ਕਿਹਾ ਜਾਂਦਾ ਸੀ, ਵਿਚ ਨਜ਼ਰਬੰਦ ਕਰ ਦਿੱਤਾ।

'ਠੰਡੇ ਬੁਰਜ' ਵਿਚ ਨਜ਼ਰਬੰਦੀ ਦੇ ਦੌਰਾਨ ਜਿੱਥੇ ਸਾਹਿਬਜ਼ਾਦਿਆਂ ਨੂੰ ਵੱਖ-ਵੱਖ ਪ੍ਰਕਾਰ ਦੇ ਬੇਕਿਰਕ ਤਸੀਹੇ ਦਿੱਤੇ ਜਾਂਦੇ ਰਹੇ ਉਥੇ ਨਾਲ ਹੀ ਉਨ੍ਹਾਂ ਨੂੰ ਆਪਣੇ ਨਿਸ਼ਚੇ, ਧਰਮ ਅਤੇ ਸਿਦਕ ਤੋਂ ਥਿੜਕਾਉਣ ਅਤੇ ਉਨ੍ਹਾਂ ਦੀ ਉੱਚੀ ਸ਼ਾਨ ਨੂੰ ਮਿੱਟੀ ਵਿਚ ਮਿਲਾਉਣ ਦੇ ਮੰਤਵ ਨਾਲ ਬਾਰ-ਬਾਰ ਵਜ਼ੀਰ ਖਾਨ ਦੀ ਕਚਹਿਰੀ ਵਿਚ ਪੇਸ਼ ਕਰਕੇ ਵਡਿਆਉਣ, ਵਰਗਲਾਉਣ, ਡਰਾਉਣ-ਧਮਕਾਉਣ, ਝੁਕਾਉਣ, ਈਨ ਮਨਾਉਣ ਅਤੇ ਜ਼ਲੀਲ ਕਰਨ ਦੇ ਯਤਨ ਵੀ ਕੀਤੇ ਜਾਂਦੇ ਰਹੇ।

ਸੂਬੇ ਦੀ ਕਚਹਿਰੀ ਵਿਚ ਪਹਿਲੀ ਪੇਸ਼ੀ ਤੋਂ ਠੀਕ ਪਹਿਲਾਂ ਗੁਰੂ ਦੇ ਮਾਸੂਮ ਲਾਲਾਂ ਨੂੰ ਖ਼ੌਫ਼ਜ਼ਦਾ ਅਤੇ ਭੈਭੀਤ ਕਰਨ ਦੇ ਮੰਤਵ ਨਾਲ ਸੂਬੇ ਦੇ ਅਹਿਲਕਾਰਾਂ ਵੱਲੋਂ ਬੜੇ ਗਿਣੇ-ਮਿੱਥੇ ਸਾਜ਼ਿਸ਼ੀ ਢੰਗ ਨਾਲ ਇਹ ਦੱਸਿਆ ਗਿਆ ਕਿ ਉਨ੍ਹਾਂ ਦੇ ਦੋ ਵੱਡੇ ਭਰਾਵਾਂ ਨੂੰ ਚਮਕੌਰ ਦੀ ਜੰਗ ਵਿਚ ਕੋਹ-ਕੋਹ ਕੇ ਮਾਰ ਦਿੱਤਾ ਗਿਆ ਹੈ। ਉਨ੍ਹਾਂ ਇਹ ਝੂਠ ਵੀ ਬੋਲਿਆ ਕਿ ਉਨ੍ਹਾਂ ਦੇ ਪਿਤਾ ਨੂੰ ਵੀ ਮੁਗ਼ਲ ਹਕੂਮਤ ਵੱਲੋਂ ਗ੍ਰਿਫ਼ਤਾਰ ਕਰ ਲਿਆ ਗਿਆ

ਹੈ। ਇਸ ਜਰਕਾਊ ਅਤੇ ਭਰਮਾਊ ਜਾਣਕਾਰੀ ਮਿਲਣ ਦੇ ਬਾਵਜੂਦ ਸਾਹਿਬਜ਼ਾਦੇ ਬੜੀ ਚੜ੍ਹਦੀ ਕਲਾ ਅਤੇ ਸਿਦਕਦਿਲੀ ਨਾਲ ਕਚਹਿਰੀ ਵਿਚ ਪੇਸ਼ ਹੋਏ। ਸੂਬੇ ਦੇ ਸਾਹਮਣੇ ਆਉਂਦਿਆਂ ਹੀ ਉਨ੍ਹਾਂ ਬੜੇ ਮਾਣਮੱਤੇ ਢੰਗ ਨਾਲ ਸਿਰ ਉੱਚਾ ਕਰ ਕੇ, ਛਾਤੀ ਤਾਣ ਕੇ ਅਤੇ ਬਾਹਾਂ ਉਲਾਰ ਕੇ ਉੱਚੀ ਆਵਾਜ਼ ਵਿਚ ਖ਼ਾਲਸਾਈ ਅਣਖ ਅਤੇ ਆਨ-ਸ਼ਾਨ ਦਾ ਪ੍ਰਤੀਕ ਮੁਲਾਕਾਤੀ ਨਾਅਰਾ/ਜੈਕਾਰਾ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ" ਉਚਾਰਿਆ।

ਨਿੱਕੇ ਮਾਸੂਮ ਬੱਚਿਆਂ ਦੇ ਬੁਲੰਦ ਹੌਂਸਲੇ ਵੇਖ ਕੇ ਇਕ ਵਾਰ ਤਾਂ ਵਜ਼ੀਰ ਖਾਂ ਘਾਬਰ ਗਿਆ ਪਰ ਫਿਰ ਮੌਕਾ ਸਾਂਭਦਿਆਂ ਉਸ ਨੇ ਬੜੀ ਮੋਹ ਭਿੱਜੀ ਮੱਕਾਰੀ ਨਾਲ ਭਰੀ ਸਭਾ ਵਿਚ ਸਾਹਿਬਜ਼ਾਦਿਆਂ ਨੂੰ ਵਡਿਆਉਂਦਿਆਂ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਅਤੇ ਮਜ਼ੇ ਨਾਲ ਸ਼ਾਹੀ ਠਾਠ-ਬਾਠ ਵਾਲੀ ਜ਼ਿੰਦਗੀ ਬਤੀਤ ਕਰਨ ਦੀ ਪੇਸ਼ਕਸ਼ ਕੀਤੀ। ਇਵੇਂ ਕਰਕੇ ਦਰਅਸਲ ਉਹ ਦਸਮ ਪਾਤਸ਼ਾਹ ਦੇ ਏਸ ਉੱਚੇ ਆਦਰਸ਼ 'ਹਮਰੇ ਬੰਸ ਰੀਤਿ ਇਹ ਆਈ; ਸੀਸ ਦੇਤਿ ਪਰ ਧਰਮ ਨਾ ਜਾਈ' ਦੀ ਸ਼ਾਨ ਨੂੰ ਕਲੰਕਿਤ ਕਰਨਾ ਲੋਚਦਾ ਸੀ ਪਰ ਸਾਹਿਬਜ਼ਾਦਿਆਂ ਨੇ ਇਕਜੁੱਟ ਬੁਲੰਦ ਆਵਾਜ਼ ਵਿਚ ਐਸਾ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ। ਗੁਰੂ ਜੀ ਦੇ ਲਾਲਾਂ ਦੇ ਸਪੱਸ਼ਟ ਇਨਕਾਰ ਨੇ ਜਿੱਥੇ ਕਲਗੀਆਂ ਵਾਲੇ ਪਾਤਸ਼ਾਹ ਦੀ ਸ਼ਾਨ ਨੂੰ ਚਾਰ ਚੰਨ ਲਾਏ ਉਥੇ ਵਜ਼ੀਰ ਖਾਂ ਨੇ ਇਸ ਨੂੰ ਆਪਣਾ ਵੱਡਾ ਅਪਮਾਨ ਮੰਨਿਆ। ਇਸ ਘਟਨਾ ਤੋਂ ਕੁਝ ਸਮਾਂ ਪਹਿਲਾਂ ਚਮਕੌਰ ਸਾਹਿਬ ਵਿਖੇ ਗੁਰੂ ਜੀ ਨਾਲ ਹੋਈਆਂ ਜੰਗਾਂ ਵਿਚ ਭਾਰੀ ਨੁਕਸਾਨ ਅਤੇ ਅਸਫ਼ਲਤਾ ਦਾ ਮੂੰਹ ਵੇਖਣ ਕਰਕੇ ਉਹ ਪਹਿਲਾਂ ਹੀ ਡਾਢਾ ਖਪਿਆ-ਤਪਿਆ ਅਤੇ ਜ਼ਖ਼ਮੀ ਹੋਇਆ ਬੈਠਾ ਸੀ। ਇਸ ਸੱਜਰੇ ਅਪਮਾਨ ਨੇ ਬਲਦੀ ਉੱਪਰ ਅੱਗ ਦਾ ਕੰਮ ਕੀਤਾ। ਗੁੱਸੇ ਵਿਚ ਭੜਕਿਆ ਸੂਬਾ ਸਾਹਿਬਜ਼ਾਦਿਆਂ ਨੂੰ ਡਰਾਉਣ ਅਤੇ ਧਮਕਾਉਣ 'ਤੇ ਉਤਰ ਆਇਆ। ਇਸਲਾਮ ਕਬੂਲ ਨਾ ਕਰਨ ਦੀ ਸੂਰਤ ਵਿਚ ਉਸ ਨੇ ਮਾਸੂਮ ਬੱਚਿਆਂ ਨੂੰ ਨੰਗੀ ਤਲਵਾਰ ਹਵਾ ਵਿਚ ਲਹਿਰਾਉਂਦਿਆਂ ਅਤੇ ਅੱਗ ਵਰ੍ਹਾਉਂਦੀਆਂ ਅੱਖਾਂ ਨਾਲ ਖੜੇ ਪੈਰ ਕਤਲ ਕਰ ਦੇਣ ਦੀ ਧਮਕੀ ਦਿੱਤੀ। ਉਮਰਾਂ ਵਿਚ ਨਿੱਕੇ ਪਰ ਆਤਮਕ ਤੌਰ 'ਤੇ ਬਹੁਤ ਹੀ ਵੱਡੇ ਅਤੇ ਬਲਕਾਰੀ ਸਾਹਿਬਜ਼ਾਦੇ ਵਜ਼ੀਰ ਖਾਂ ਦੀਆਂ ਧਮਕੀਆਂ ਤੋਂ ਬਿਲਕੁਲ ਬੇਲਾਗ ਅਵਸਥਾ ਵਿਚ ਆਪਣੇ ਨਿਸ਼ਚੇ, ਧਰਮ ਅਤੇ ਸਿੱਖੀ-ਸਿਦਕ 'ਤੇ ਕਾਇਮ ਰਹੇ। ਕੋਈ ਚਾਰਾ ਚਲਦਾ ਨਾ ਵੇਖ ਆਖਰਕਾਰ ਬੇਵਸੀ ਦੇ ਆਲਮ ਵਿਚ ਵਿਸ ਘੋਲਦੇ ਸੂਬੇਦਾਰ ਨੇ ਅਹਿਲਕਾਰਾਂ ਨੂੰ, ਬੱਚਿਆਂ ਨੂੰ ਅਗਲੀ ਸਵੇਰ ਮੁੜ ਕਚਹਿਰੀ ਵਿਚ ਪੇਸ਼ ਕਰਨ ਦਾ ਕੜਕਦਾ ਹੁਕਮ ਚਾੜ੍ਹਦਿਆਂ ਕਚਹਿਰੀ ਬਰਖ਼ਾਸਤ ਕਰ ਦਿੱਤੀ।

ਵਜੀਰ ਖਾਂ ਦੀ ਅਨਭੋਲ ਬਾਲਕਾਂ ਨੂੰ ਕਿਸੇ ਵੀ ਤਰੀਕੇ ਝੁਕਾਉਣ ਅਤੇ ਜ਼ਲੀਲ ਕਰਨ ਦੀ ਦਿਲੀ ਤਮੰਨਾ ਨੂੰ ਮੁੱਖ ਰੱਖਦਿਆਂ ਉਸ ਦੇ ਕੁਝ ਝੋਲੀਚੁੱਕ ਅਤੇ ਚਾਪਲੂਸ ਦਰਬਾਰੀਆਂ/ਅਹਿਲਕਾਰਾਂ ਨੇ ਅਗਲੀ ਸਵੇਰ ਕਚਹਿਰੀ ਵਿਚ ਪੇਸ਼ੀ ਸਮੇਂ ਕਚਹਿਰੀ

ਦਾ ਮੁੱਖ ਗੇਟ ਜਾਣ-ਬੁੱਝ ਕੇ ਬੰਦ ਕਰ ਦਿੱਤਾ ਅਤੇ ਸਾਹਿਬਜ਼ਾਦਿਆਂ ਨੂੰ ਛੋਟੇ ਨੀਵੇਂ ਦਰਵਾਜ਼ੇ ਰਾਹੀਂ ਸੂਬੇਦਾਰ ਦੇ ਦਰਬਾਰ ਵਿਚ ਪੇਸ਼ ਕੀਤਾ। ਆਤਮਕ ਤੌਰ 'ਤੇ ਉੱਚੇ-ਸੁੱਚੇ ਅਤੇ ਬਹੁਤ ਵੱਡੇ (ਬਾਬਾ ਕਹਾਉਣ ਦੇ ਹੱਕਦਾਰ) ਨਿੱਕੇ-ਨਿੱਕੇ ਬੱਚੇ ਦਰਬਾਰੀਆਂ ਦੀ ਇਸ ਚਾਲ ਨੂੰ ਸੁਤੇਸਿਧ ਹੀ ਤਾੜ ਗਏ। ਉਨ੍ਹਾਂ ਨਿੱਕੇ ਦਰਵਾਜ਼ੇ ਰਾਹੀਂ ਵਾਰੋ-ਵਾਰੀ ਪਹਿਲਾਂ ਆਪਣੇ ਪੈਰ ਅੰਦਰ ਕੀਤੇ ਫਿਰ ਸਿਰ ਉੱਚਾ ਰੱਖਦਿਆਂ ਅਤੇ ਛਾਤੀ ਤਾਣਦੇ ਹੋਏ ਸਮੁੱਚੇ ਧੜਾਂ ਨੂੰ ਦਰਵਾਜ਼ੇ ਦੇ ਅੰਦਰਵਾਰ ਕਰ ਲਿਆ। ਉਪਰੰਤ ਸਿਦਕ-ਜਲਾਲ ਦੇ ਕਿਸੇ ਇਲਾਹੀ ਜ਼ਾਬਤੇ ਵਿਚ ਅੱਗੇ ਵਧਦਿਆਂ ਉਨ੍ਹਾਂ ਸੂਬੇ ਦੇ ਠੀਕ ਸਾਹਮਣੇ ਖਲੋ ਉਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਅਤੇ ਆਪਣੀਆਂ ਨਿੱਕੀਆਂ-ਨਿੱਕੀਆਂ ਸੱਜੀਆਂ ਬਾਹਾਂ ਨੂੰ ਉੱਚਿਆਂ ਉਲਾਰ ਕੇ ਗਰਜਵੀਂ ਆਵਾਜ਼ ਵਿਚ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਦਾ ਜੈਕਾਰਾ ਬੁਲੰਦ ਕੀਤਾ।

ਉਹੀਓ ਚੜ੍ਹਦੀ ਕਲਾ, ਸਿਦਕ-ਜਲਾਲ, ਸੱਚ ਦਾ ਤੇਜੱਸਵੀ ਸੇਕ ਅਤੇ ਬੁਲੰਦ ਹੌਂਸਲਾ ਵੇਖ ਕੇ ਵਜ਼ੀਰ ਖਾਂ ਸੜ ਕੇ ਕੋਲਾ ਤੇ ਅੱਗ-ਬਗੋਲਾ ਹੋ ਗਿਆ। ਹਸਦ, ਨਮੋਸ਼ੀ, ਬਦਲਾ ਲੈਣ ਦੀ ਭਾਵਨਾ ਅਤੇ ਕੱਚੇ ਇਖ਼ਲਾਕ ਨੇ ਸੂਬੇਦਾਰ ਨੂੰ ਗੁਨਾਹ ਦਾ ਆਖਰੀ ਕਦਮ ਚੁੱਕਣ ਲਈ ਮਜਬੂਰ ਕਰ ਦਿੱਤਾ। ਇਸਲਾਮ ਦੀ ਤੌਹੀਨ ਦੀ ਦੁਹਾਈ ਦਿੰਦਿਆਂ ਉਸ ਨੇ ਕਾਜ਼ੀ ਨੂੰ ਸਾਹਿਬਜ਼ਾਦਿਆਂ ਲਈ ਤੁਰੰਤ ਮੌਤ ਦੀ ਸਜ਼ਾ ਦਾ ਫ਼ਤਵਾ ਜਾਰੀ ਕਰਨ ਲਈ ਕਿਹਾ। ਕਾਜ਼ੀ ਨੇ ਵਿਚਾਰ ਦਿੱਤਾ ਕਿ ਇਸਲਾਮ ਸ਼ੀਰਖੋਰ (ਦੁੱਧ-ਪੀਂਦੇ) ਮਾਸੂਮ ਬਾਲਕਾਂ ਨੂੰ ਉਨ੍ਹਾਂ ਦੇ ਬਾਪ ਦੇ ਕੀਤੇ ਅਪਰਾਧ ਦੀ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਦਿੰਦਾ। ਕਾਜ਼ੀ ਦੀ ਸ਼ਰੀਅਤ ਤੋਂ ਪ੍ਰੇਰਿਤ ਦਲੀਲ ਸੁਣ ਕੇ ਵਜ਼ੀਰ ਖਾਨ ਕੁਝ ਸਮੇਂ ਲਈ ਢਿੱਲਾ ਪੈ ਗਿਆ ਪਰ ਨਾਲ ਦੀ ਨਾਲ ਦੋ ਮਾਸੂਮ ਬੱਚਿਆਂ ਨੂੰ ਮੁਸਲਮਾਨ ਨਾ ਬਣਾ ਸਕਣ ਦਾ ਅਤੇ ਉਸ ਦੀ ਵਧੀ ਹੋਈ ਹਉਮੈ ਨੂੰ ਚਕਨਾਚੂਰ ਕਰਦਾ ਨਾਕਾਮਯਾਬੀ ਦਾ ਸ਼ਿੱਦਤ ਨਾਲ ਹੋਇਆ ਅਹਿਸਾਸ ਉਸ ਨੂੰ ਸਗੋਂ ਹੋਰ ਖਰੂਦੀ, ਉਪੱਦਰੀ ਅਤੇ ਨਿਰਦਈ ਬਣਾ ਗਿਆ।

ਵਜ਼ੀਰ ਖਾਂ ਸਾਹਿਬਜ਼ਾਦਿਆਂ ਨੂੰ ਐਸਾ ਸਬਕ ਸਿਖਾਉਣ ਅਰਥਾਤ ਐਸੀ ਡਰਾਉਣੀ, ਭਿਆਨਕ ਅਤੇ ਹੌਲਨਾਕ ਮੌਤੇ ਮਾਰਨਾ ਚਾਹੁੰਦਾ ਸੀ ਕਿ ਜਿਸ ਨਾਲ ਨਾ ਕੇਵਲ ਉਹ ਹੀ ਕੰਬ ਉੱਠਣ ਸਗੋਂ ਉਸ ਸਜ਼ਾ ਨੂੰ ਵੇਖਣ ਅਤੇ ਸੁਣਨ ਵਾਲਿਆਂ ਨੂੰ ਵੀ ਸਦੀਆਂ ਤਕ ਕੰਬਣੀਆਂ ਛਿੜਦੀਆਂ ਰਹਿਣ, ਤ੍ਰੇਲੀਆਂ ਆਉਂਦੀਆਂ ਰਹਿਣ। ਇਹੀ ਕਾਰਨ ਹੈ ਕਿ ਪੇਸ਼ੀ ਦੌਰਾਨ ਵੱਢੀ ਖਾ ਕੇ ਈਮਾਨ ਗਵਾਉਣ ਵਾਲੇ (ਕਾਜੀ ਹੋਏ ਰਿਸ਼ਵਤੀ ਵਢੀ ਲੈ ਕੇ ਹਕੁ ਗਵਾਈ) ਬੇਜ਼ਮੀਰ ਕਾਜ਼ੀ ਅੱਗੇ ਸਾਹਿਬਜ਼ਾਦਿਆਂ ਹੱਥੋਂ ਹੋਈ ਆਪਣੀ ਨਿੱਜੀ ਬੇਇਜ਼ਤੀ, ਦੁਰਗਤੀ ਅਤੇ ਤੌਹੀਨ ਨੂੰ ਉਹ ਬਾਰ-ਬਾਰ ਇਸਲਾਮ ਦੀ ਤੌਹੀਨ ਬਣਾ-ਬਣਾ ਕੇ ਪੇਸ਼ ਕਰ ਰਿਹਾ ਸੀ। ਆਪਣੇ ਹਾਕਮ ਦੇ ਦਿਲ ਦੀ ਰਮਜ਼ ਨੂੰ ਬੁੱਝਦਿਆਂ ਸ਼ਾਤਰ ਕਾਜ਼ੀ ਨੇ ਨਿਰਣਾਨੁਮਾ ਸਲਾਹ ਦਿੱਤੀ ਕਿ ਕਿਉਂ ਨਾ ਸਾਹਿਬਜ਼ਾਦਿਆਂ ਨੂੰ ਮਾਰ-

ਮੁਕਾਉਣ ਦਾ ਕੰਮ ਕਚਹਿਰੀ ਵਿਚ ਹੀ ਬੈਠੇ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖਾਨ ਨੂੰ ਸੌਂਪ ਦਿੱਤਾ ਜਾਵੇ ਤਾਂ ਜੋ ਉਹ ਇਨ੍ਹਾਂ ਨੂੰ ਮੌਤ ਦੇ ਘਾਟ ਉਤਾਰ ਕੇ ਚਮਕੌਰ ਦੀ ਲੜਾਈ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਮਾਰੇ ਗਏ ਆਪਣੇ ਭਰਾ ਅਤੇ ਭਤੀਜਿਆਂ ਦਾ ਬਦਲਾ ਲੈ ਸਕੇ। ਸੂਬੇਦਾਰ ਵਜ਼ੀਰ ਖਾਂ ਨੇ ਬੱਚਿਆਂ ਨੂੰ ਤੁਰੰਤ ਨਵਾਬ ਮਲੇਰਕੋਟਲਾ ਦੇ ਹਵਾਲੇ ਕਰਨ ਦੀ ਪੇਸ਼ਕਸ਼ ਕੀਤੀ ਪਰ ਸ਼ੇਰ ਮੁਹੰਮਦ ਖਾਂ ਇੱਕੋ ਵੇਲੇ ਸ਼ੇਰ-ਦਿਲ ਅਤੇ ਰਹਿਮ-ਦਿਲ ਪਠਾਣ ਪੁੱਤਰ ਸੀ। ਉਸ ਨੇ ਜੰਗ ਵਿਚ ਲੜ ਕੇ ਮੋਏ ਭਰਾ ਭਤੀਜਿਆਂ ਦਾ ਬਦਲਾ ਨਿਹੱਥੇ ਮਾਸੂਮ ਬੱਚਿਆਂ ਤੋਂ ਲੈਣਾ ਅਯੋਗ ਸਮਝਿਆ। ਉਹ ਸਮਝਦਾ ਸੀ ਕਿ ਇਹ ਮਾਸੂਮ ਬੱਚੇ ਉਸ ਦੇ ਭਰਾ ਅਤੇ ਭਤੀਜਿਆਂ ਦੀ ਮੌਤ ਦੇ ਕਦਾਚਿਤ ਜ਼ਿੰਮੇਵਾਰ ਨਹੀਂ। ਨਿਰਦੋਸ਼ ਬੱਚਿਆਂ ਨੂੰ ਮਾਰਨਾ ਉਸ ਨੂੰ ਬਿਲਕੁਲ ਵੀ ਉਚਿਤ ਨਾ ਜਾਪਿਆ। ਇਸ ਲਈ ਵਜ਼ੀਰ ਖਾਂ ਦੀ ਪੇਸ਼ਕਸ਼ ਨੂੰ ਠੁਕਰਾਉਂਦਿਆਂ ਉਸ ਨੇ ਸਪੱਸ਼ਟ ਸ਼ਬਦਾਂ ਵਿਚ ਕਿਹਾ:

*ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ*
*ਮਹਫ਼ੂਜ਼ ਰੱਖੇ ਹਮ ਕੋ ਖ਼ੁਦਾ ਐਸੇ ਪਾਪ ਸੇ।*[1]

ਨਵਾਬ ਮਲੇਰਕੋਟਲਾ ਦਾ ਜਵਾਬ ਸੁਣਦਿਆਂ ਹੀ ਵਜ਼ੀਰ ਖਾਂ ਨੇ ਕਾਜ਼ੀ ਦੀ ਸਹਿਮਤੀ ਨਾਲ ਮਾਸੂਮ ਬੱਚਿਆਂ ਨੂੰ ਜੀਉਂਦੇ-ਜੀਅ ਨੀਹਾਂ ਵਿਚ ਚਿਣ ਕੇ ਮਾਰ-ਮੁਕਾਉਣ ਦਾ ਅਤਿ ਬੇਰਹਿਮ ਅਤੇ ਦਰਿੰਦਗੀ ਭਰਿਆ ਖ਼ੂਨੀ ਹੁਕਮ ਸੁਣਾ ਦਿੱਤਾ। ਇਸ ਅਤਿ ਕਠੋਰ ਹੁਕਮ ਨੂੰ ਸੁਣ ਕੇ ਨਵਾਬ ਮਲੇਰਕੋਟਲਾ ਦੀ ਜ਼ਮੀਰ ਕੁਰਲਾ ਉਠੀ। 'ਹਾਅ ਦਾ ਨਾਅਰਾ' ਮਾਰਦਿਆਂ ਉਸ ਨੇ ਸੂਬੇਦਾਰ ਨੂੰ ਇਸ ਕਹਿਰਵਾਨ ਨਿਰਦਈ ਨਿਰਣੇ ਨੂੰ ਰੱਦ ਕਰਨ ਦਾ ਤਰਲਾ ਮਾਰਿਆ। ਵਜ਼ੀਰ ਖਾਂ ਆਪਣੇ ਸੁਹਿਰਦ ਨਾਇਬ ਦੇ ਵਾਸਤਾ ਪਾਉਣ 'ਤੇ ਕੁਝ ਸੋਚ ਵਿਚ ਪੈ ਗਿਆ ਪਰ ਠੀਕ ਉਸੇ ਵੇਲੇ ਦਰਬਾਰ ਵਿਚ ਹੀ ਹਾਜ਼ਰ ਸਿੱਖਾਂ ਨਾਲ ਖਾਰ ਖਾਣ ਵਾਲੇ ਵਜ਼ੀਰ ਖਾਂ ਦੇ ਝੋਲੀਚੁੱਕ ਇਕ ਮੱਕਾਰ ਕਿਸਮ ਦੇ ਅਹਿਲਕਾਰ ਦੀਵਾਨ ਸੁੱਚਾ ਨੰਦ ਨੇ ਈਰਾਨ ਦੇ ਸੰਸਾਰ-ਪ੍ਰਸਿੱਧ ਮਹਾਨ ਦਰਵੇਸ਼ ਸਾਹਿਤਕਾਰ ਸ਼ੇਖ ਸਾਅਦੀ ਦਾ ਇਹ ਨੀਤੀਗਤ ਕਥਨ:

*"ਅਫ਼ਈ ਕੁਸਤਨ ਵਾ ਬੱਚਾ-ਸ਼ ਨਿਗਾਹ ਦਾਸਤਨ ਕਾਰਿ ਖ਼ਿਰਦ ਮੰਦਾਂ ਨੀਸਤ,*
*ਆਕਬਤਿ ਗੁਰਗਜ਼ਾਦਾ ਗੁਰਗ ਸ਼ਵਦ।"*[2]

ਅਰਥਾਤ "ਅੱਗ ਬੁਝਾਉਣਾ ਅਤੇ ਧੁੱਖਦੇ ਕੋਲਿਆਂ ਨੂੰ ਰੱਖ ਲੈਣਾ; ਸੱਪਾਂ ਨੂੰ ਮਾਰਨਾ ਅਤੇ ਸਪੋਲੀਆਂ ਨੂੰ ਨਾ ਮਾਰਨਾ ਅਕਲ ਵਾਲੇ ਬੰਦਿਆਂ ਦਾ ਕੰਮ ਨਹੀਂ ਹੁੰਦਾ; ਬਘਿਆੜ ਦਾ ਬੱਚਾ ਆਖਰ ਬਘਿਆੜ ਹੀ ਹੁੰਦਾ ਹੈ,"[3] ਸੁਣਾ ਕੇ ਜ਼ਾਲਮ ਵਜ਼ੀਰ ਖਾਂ ਨੂੰ ਸਗੋਂ ਹੋਰ ਰੋਹ ਚੜ੍ਹਾ ਦਿੱਤਾ। ਦੀਵਾਨ ਸੁੱਚਾਨੰਦ ਨੇ ਬੜੀ ਜ਼ਹਿਰੀਲੀ ਆਵਾਜ਼ ਵਿਚ ਕਿਹਾ: ਨਵਾਬ ਸਾਹਿਬ ਤੁਸੀਂ ਦੇਖ ਲੈਣਾ, ਇਹ ਸੱਪ ਦੇ ਬੱਚੇ ਹਨ ਅਤੇ ਯਕੀਨਨ ਸੱਪ ਹੀ ਬਣਨਗੇ। ਜੇਕਰ ਨਹੀਂ ਯਕੀਨ ਤਾਂ ਬੇਸ਼ੱਕ ਹੁਣੇ ਇਨ੍ਹਾਂ ਨੂੰ ਟੋਹ ਕੇ ਵੇਖ ਲਵੋ। ਏਨੀ

ਗੱਲ ਕਹਿਣ ਉਪਰੰਤ ਉਸ ਨੇ ਤੁਰੰਤ ਪੈਂਤੜਾ ਬਦਲਦਿਆਂ ਬੜੀ ਸੋਚੀ-ਸਮਝੀ ਵਿਉਂਤ ਅਨੁਸਾਰ ਸਾਹਿਬਜ਼ਾਦਿਆਂ ਨੂੰ ਪੁੱਛਿਆ: ਅਨਭੋਲ ਬੱਚਿਓ, ਤੁਸੀਂ ਦੱਸੋ, ਜੇਕਰ ਤੁਹਾਨੂੰ ਛੱਡ ਦਿੱਤਾ ਜਾਵੇ ਤਾਂ ਫਿਰ ਤੁਸੀਂ ਕੀ ਕਰੋਗੇ? ਸਾਹਿਬਜ਼ਾਦਿਆਂ ਨੇ ਦਲੇਰਾਨਾ ਜਵਾਬ ਦਿੱਤਾ: ਅਸੀਂ ਸਿੱਖਾਂ ਨੂੰ ਇਕੱਠਾ ਕਰ ਕੇ ਫੌਜ ਤਿਆਰ ਕਰਾਂਗੇ ਅਤੇ ਆਪਣੇ ਵੱਡੇ ਭਰਾਵਾਂ, ਪਿਓ-ਦਾਦੇ ਅਤੇ ਪੜਦਾਦੇ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਤੁਹਾਡੇ ਜ਼ੁਲਮਾਂ ਵਿਰੁੱਧ ਜਹਾਦ ਖੜ੍ਹਾ ਕਰਾਂਗੇ। ਤੁਹਾਡੀ ਜ਼ਾਲਮ ਹਕੂਮਤ ਦੀਆਂ ਜੜ੍ਹਾਂ ਪੁੱਟ ਦਿਆਂਗੇ।

ਮਾਸੂਮ ਬੱਚਿਆਂ ਦੇ ਗੜਕਵੇਂ ਜਵਾਬ ਸੁਣ ਕੇ ਦੀਵਾਨ ਸੁੱਚਾਨੰਦ ਹੁਣ ਆਪਣੇ ਸੂਬੇਦਾਰ ਨੂੰ ਮੁਖਾਤਿਬ ਹੁੰਦਾ ਬੋਲਿਆ: ਨਵਾਬ ਸਾਹਿਬ! ਯਾਦ ਰੱਖਣਾ, ਇਨ੍ਹਾਂ ਬੱਚਿਆਂ ਨੂੰ ਜੀਉਂਦੇ ਛੱਡਣਾ ਤੁਹਾਡੇ ਲਈ ਖ਼ਤਰੇ ਤੋਂ ਖਾਲੀ ਨਹੀਂ। ਵੱਡੇ ਹੋ ਕੇ ਇਹ ਨਿਰਸੰਦੇਹ ਹਕੂਮਤ ਲਈ ਵੱਡਾ ਸੰਕਟ ਖੜ੍ਹਾ ਕਰਨਗੇ। ਬੱਚਿਆਂ ਦੇ ਕਰਾਰੇ ਬਲਕਾਰੀ ਜਵਾਬਾਂ ਅਤੇ ਸੁੱਚਾਨੰਦ ਦੇ ਕਾਟਵੇਂ ਤੇਜ਼ਾਬੀ ਬੋਲਾਂ ਨੂੰ ਸੁਣਦਿਆਂ ਹੀ ਵਜ਼ੀਰ ਖਾਂ ਦਾ ਅੰਦਰ ਤਪੇ ਲੋਹੇ ਵਾਂਗ ਲਾਲ ਹੋ ਗਿਆ, ਜਿਸ ਵਿਚ ਬਚੀ-ਖੁਚੀ ਥੋੜ੍ਹੀ ਜਿਹੀ ਜ਼ਮੀਰ ਦੀਆਂ ਅਵਾਜ਼ਾਂ ਚੁੱਪ-ਚਾਪ ਦਮ ਤੋੜ ਗਈਆਂ। ਅੱਖਾਂ ਵਿੱਚੋਂ ਹਰਨਾਖਸ਼ੀ ਅੱਗ ਦੇ ਗੋਲੇ ਵਰ੍ਹਾਉਂਦਿਆਂ ਉਸ ਨੇ ਤੁਰੰਤ ਇੱਟਾਂ, ਚੂਨਾ, ਰਾਜ-ਮਿਸਤਰੀ ਅਤੇ ਜਲਾਦਾਂ ਨੂੰ ਮੰਗਾ ਕੇ ਸਾਹਿਬਜ਼ਾਦਿਆਂ ਨੂੰ ਜੀਉਂਦਿਆਂ ਨੀਹਾਂ ਵਿਚ ਚਿਣ ਦੇਣ ਦਾ ਡਾਢਾ ਬੇਕਿਰਕ ਹੁਕਮ ਸੁਣਾ ਦਿੱਤਾ ਅਤੇ ਫਿਰ ਸਰਹਿੰਦ ਦੀ ਧਰਤੀ 'ਤੇ ਜੋ ਸਿਤਮ ਅਤੇ ਕਹਿਰ ਵਾਪਰਿਆ ਉਸ ਨੂੰ ਸ਼ਾਇਰ ਜੋਗੀ ਅੱਲਾ ਯਾਰ ਖਾਂ ਦੀ ਕਲਮ ਵੀ ਬਿਆਨ ਕਰਨੋਂ ਮੁਨਕਰ ਹੋ ਗਈ:

*ਈਂਟੇਂ ਮੰਗਾਈ ਚੂਨਾ ਭੀ ਫ਼ੌਰਨ ਬਹਮ ਕੀਯਾ।*
*ਯਾਰਾ ਨਹੀਂ ਬਯਾਨ ਕਾ ਫ਼ਿਰ ਜੋ ਸਿਤਮ ਕੀਯਾ।*[੪]

ਸ਼ੀਰ-ਖੋਰੇ ਮਾਸੂਮ ਬੱਚਿਆਂ ਨੂੰ ਨੀਹਾਂ ਵਿਚ ਚਿਣ ਦੇਣ ਦਾ ਬੇਕਿਰਕ ਫੈਸਲਾ ਮੁਗ਼ਲ ਹਕੂਮਤ ਵੱਲੋਂ ਤਾਕਤ ਦੇ ਨਸ਼ੇ ਵਿਚ ਕੀਤੀ ਗਈ ਅਜਿਹੀ ਨੀਚਤਾ ਅਤੇ ਉਪੱਦਰ ਭਰੀ ਗ਼ਲਤੀ (ਦੁਸ਼ਟਤਾ) ਸੀ, ਜਿਸ ਦੀ ਮਿਸਾਲ ਦੁਨੀਆਂ ਵਿਚ ਕਿਧਰੇ ਨਹੀਂ ਮਿਲਦੀ। ਇਸ ਜਾਬਰ ਅਤੇ ਨਿਰਦਈ ਨਿਰਣੇ ਨੇ ਗੁਰੂ-ਘਰ ਦੇ ਪ੍ਰੇਮੀਆਂ ਦੇ ਹਿਰਦਿਆਂ ਨੂੰ ਵਲੂੰਧਰ ਕੇ ਰੱਖ ਦਿੱਤਾ। ਗੁਰੂ ਦੇ ਸਿੱਖ ਭੁੱਬਾਂ ਮਾਰ-ਮਾਰ ਰੋਏ।

੧੩ ਪੋਹ ਸੰਮਤ ੧੭੬੧ ਬਿਕ੍ਰਮੀ ਨੂੰ ਜਲਾਦਾਂ ਨੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਖੜ੍ਹੇ ਕਰ ਕੇ ਇੱਟ-ਚੂਨੇ ਦੀ ਚਿਣਾਈ ਕਰਨੀ ਅਰੰਭ ਦਿੱਤੀ। ਇਵੇਂ ਦਸਮੇਸ਼ ਪਿਤਾ ਦੇ ਦੋ ਮਾਸੂਮ ਲਾਲਾਂ ਨੂੰ 'ਮੌਤ ਦੇ ਕਹਿਰ' ਵਿਚ ਖੜ੍ਹਾ ਕਰ ਕੇ ਉਨ੍ਹਾਂ ਦੀ ਮੌਤ ਨੂੰ 'ਚਿੜੀਆਂ ਦੀ ਮੌਤ ਗਵਾਰਾਂ ਦਾ ਹਾਸਾ' ਵਾਲਾ ਇਕ ਅਜੀਬ ਉਪੱਦਰੀ ਤਮਾਸ਼ਾ ਬਣਾਉਣ ਦਾ ਯਤਨ ਕੀਤਾ ਗਿਆ ਪਰ ਕਹਿਰ ਢਾਹੁਣ ਵਾਲੇ ਇਸ ਭਿਆਨਕ ਸਮੇਂ ਵਿਚ ਵੀ ਗੁਰੂ ਦੇ ਲਾਲ ਅਡੋਲ ਖੜ੍ਹੇ ਮੁਸਕਰਾਉਂਦੇ ਰਹੇ। ਮੌਤ ਦੇ ਸਨਮੁੱਖ ਖੜ੍ਹੇ ਬੱਚਿਆਂ

ਦੇ ਚਿਹਰੇ ਦੀ ਮਾਸੂਮੀ ਸਗੋਂ ਹੋਰ ਤੇਜੱਸਵੀ ਹੋ ਗਈ। ਮੌਤ ਨੂੰ ਸਾਹਮਣੇ ਵੇਖ ਉਹ ਮੌਤ ਤੋਂ ਡਰੇ ਨਹੀਂ ਸਗੋਂ ਉਨ੍ਹਾਂ ਦੇ ਪਹਾੜਾਂ ਵਰਗੇ ਹੌਸਲੇ ਵੇਖ ਮੌਤ ਥਰ-ਥਰ ਕੰਬਣ ਲੱਗੀ ਅਤੇ ਮੌਤ-ਲਾੜੀ ਨੂੰ ਕੰਬਦਿਆਂ ਵੇਖ ਸਾਹਿਬਜ਼ਾਦੇ ਕਿਸੇ ਉੱਚੇ ਰੂਹਾਨੀ ਵਜਦ ਵਿਚ ਚੁਫੇਰੇ ਮੁਸਕਰਾਹਟਾਂ ਦੀ ਖੁਸ਼ਬੋ ਦਾ ਅਮੁੱਕ ਮੀਂਹ ਵਰ੍ਹਾਉਂਦੇ ਰਹੇ:

*ਨਿੱਕੇ ਨਿੱਕੇ ਦੋ ਖਾਲਸੇ, ਵੇਖੋ ਨੀਂਹਾਂ 'ਚ ਖੜ੍ਹੇ ਮੁਸਕਾਉਂਦੇ।*
*ਧਰਮ ਨਿਭਾਈਦਾ ਕਿਵੇਂ, ਵੱਡੇ ਵੱਡਿਆਂ ਨੂੰ ਉਹ ਸਮਝਾਉਂਦੇ।*[੫]

ਪੱਲੇ ਸੱਚ ਅਤੇ ਧਰਮ ਨਿਭਾਉਣ ਦਾ ਦ੍ਰਿੜ੍ਹ ਨਿਸ਼ਚਾ/ਸਿਦਕ ਸੇਕ ਹੋਣ ਕਰਕੇ ਉਨ੍ਹਾਂ ਦੇ ਨਿਰਮਲ ਨੈਣ-ਨਕਸ਼ 'ਤੇ ਸੱਚ ਅਤੇ ਧਰਮ ਦੀ ਖਾਮੋਸ਼ ਪਵਿੱਤਰਤਾ ਠੀਕ ਉਵੇਂ ਹੋਰ ਡੂੰਘੀ ਹੁੰਦੀ ਗਈ ਜਿਵੇਂ ਤ੍ਰੇਲ ਦੇ ਦੋ ਨਿਰਮਲ ਕਤਰਿਆਂ ਵਿਚ ਪੂਰੇ ਦਾ ਪੂਰਾ ਸੂਰਜ ਅਦ੍ਰਿਸ਼ਟ ਹੋ ਗਿਆ ਹੋਵੇ।

ਸਾਹਿਬਜ਼ਾਦਿਆਂ ਦੇ ਸਰੀਰਾਂ ਦੁਆਲੇ ਉਸਰ ਰਹੀ ਕੂੜ ਦੀ ਪਾਲ ਅਤੇ ਮੌਤ ਦੀ ਦੀਵਾਰ ਨੇ ਜਦੋਂ ਤਕ ਸਾਹਿਬਜ਼ਾਦਿਆਂ ਦੇ ਨੂਰਾਨੀ ਚਿਹਰਿਆਂ ਨੂੰ ਢੱਕ ਨਹੀਂ ਸੀ ਲਿਆ ਉਦੋਂ ਤਕ ਜ਼ਾਲਮ ਵਜ਼ੀਰ ਖਾਂ ਬਾਰ-ਬਾਰ ਉਨ੍ਹਾਂ ਨੂੰ ਈਨ ਮੰਨ ਲੈਣ ਦੀ ਪੇਸ਼ਕਸ਼ ਕਰਦਾ ਰਿਹਾ ਪਰ ਉਸ ਦੇ ਪੱਲੇ ਹਰ ਵਾਰ ਹਾਰ ਅਤੇ ਨਿਰਾਸ਼ਾ ਹੀ ਪਈ। ਉਹ ਜਿੰਨੀ ਵਾਰ ਈਨ ਮਨਾਉਣ ਦੀ ਕੋਸ਼ਿਸ਼ ਕਰਦਾ, ਹਰ ਵਾਰ ਸਾਹਿਬਜ਼ਾਦਿਆਂ ਦੀ ਨਿਰਭਉ ਅਤੇ ਨਿਰਵੈਰ ਮਾਸੂਮੀਅਤ ਵਿਚ ਸਿਦਕ ਦਾ ਪ੍ਰਬਲ ਨੂਰ ਸਗੋਂ ਹੋਰ ਪ੍ਰਚੰਡ ਵਿਖਾਈ ਦਿੰਦਾ। ਉਨ੍ਹਾਂ ਦੀ ਪੈਗੰਬਰੀ ਮਾਸੂਮ ਅਦਾ ਸਹਿਮ ਅਤੇ ਜਬਰ ਦੋਨਾਂ ਤੋਂ ਪਾਰ ਕਿਸੇ ਉੱਚੇ ਇਲਾਹੀ ਮੀਨਾਰ 'ਤੇ ਬਿਰਾਜਮਾਨ ਸੀ। ਕੰਧ ਜਦੋਂ ਲੱਕ ਤਕ ਅੱਪੜੀ ਤਾਂ ਜ਼ਿੱਦੀ ਅਤੇ ਅੜਬ ਸੂਬੇਦਾਰ ਨੇ ਇਸਲਾਮ ਕਬੂਲਣ ਦੀ ਆਪਣੀ ਹੋਛੀ ਪੇਸ਼ਕਸ਼ ਮੁੜ ਦੁਹਰਾਈ। ਅੱਗੋਂ ਸਿਰੜੀ ਬੱਚਿਆਂ ਨੇ ਆਪਣੇ ਅਡਿੱਗ ਅਤੇ ਅਡੋਲ ਹੋਣ ਦੇ ਪ੍ਰਗਟਾਵੇ ਵਜੋਂ ਉੱਚੀਆਂ ਬਾਹਾਂ ਉਲਾਰ ਕੇ "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ" ਦਾ ਅਕਾਸ਼-ਗੁੰਜਾਊ 'ਜੰਗੀ ਜੈਕਾਰਾ' ਬੁਲੰਦ ਕੀਤਾ:

*ਲਾਡਲੇ ਗੁਰੂ ਗੋਬਿੰਦ ਦੇ, ਮਾਤਾ ਗੁਜਰੀ ਦੇ ਪੋਤਰੇ ਪਿਆਰੇ।*
*ਉੱਚੀ-ਉੱਚੀ ਬਾਹਾਂ ਚੁੱਕ ਕੇ, ਖੜ੍ਹੇ ਨੀਂਹਾਂ 'ਚ ਛੱਡਣ ਜੈਕਾਰੇ।*
*ਲੱਕ ਤੀਕ ਕੰਧ ਬਣ ਗਈ, ਲਾਲ ਮੰਨਦੇ ਨਾ, ਜ਼ਾਲਮ ਮਨਾਉਂਦੇ।*
*ਨਿੱਕੇ ਨਿੱਕੇ ਦੋ ਖਾਲਸੇ, ਵੇਖੋ ਨੀਂਹਾਂ 'ਚ ਖੜ੍ਹੇ ਮੁਸਕਾਉਂਦੇ।*[੬]

ਦੀਵਾਰ ਛਾਤੀਆਂ ਤੋਂ ਉੱਪਰ ਤਕ ਆ ਗਈ। ਸਾਹਿਬਜ਼ਾਦਿਆਂ ਦਾ ਦਮ ਘੁੱਟਣ ਲੱਗਾ ਪਰ ਉਨ੍ਹਾਂ ਉਫ਼ ਤਕ ਨਾ ਕੀਤੀ। ਆਪਣੇ ਨਿਸ਼ਚੇ 'ਤੇ ਅਡਿਗ ਖੜ੍ਹੇ ਸਾਹਿਬਜ਼ਾਦਿਆਂ ਦੇ ਚਿਹਰਿਆਂ 'ਤੇ ਉੱਜਵਲ ਮੁਸਕਰਾਹਟ ਦੀ ਸ਼ੀਰਨੀ ਨਿਰਵਿਘਨ ਖੇਡ ਰਹੀ ਸੀ। ਬਾਬਾ ਫ਼ਤਹਿ ਸਿੰਘ ਜੀ ਬਾਬਾ ਜ਼ੋਰਾਵਰ ਸਿੰਘ ਜੀ ਤੋਂ ਉਮਰ ਅਤੇ ਕੱਦ ਵਿਚ ਛੋਟੇ ਸਨ; ਸੋ ਸੁਭਾਵਕ ਹੀ ਖ਼ੂਨੀ ਕੰਧ ਨੇ ਉਨ੍ਹਾਂ ਦੇ ਚਿਹਰੇ ਨੂੰ ਪਹਿਲਾਂ ਢੱਕ ਲਿਆ। ਇਸ ਮੌਕੇ

ਦੋਨਾਂ ਨਿੱਕੇ ਸੂਰਮਿਆਂ ਦਰਮਿਆਨ ਮੌਤ (ਖ਼ੂਨੀ ਕੰਧ) ਦੀ ਹਾਜ਼ਰੀ ਵਿਚ ਇਕ ਨਿਆਰਾ ਅਤੇ ਬਹੁਤ ਹੀ ਪਿਆਰਾ ਸੰਖੇਪ ਮੂਕ ਸੰਵਾਦ ਵੀ ਹੋਇਆ:

*"ਜ਼ੋਰਾਵਰ ਆਖੇ ਕੰਧੇ ਨੀ ਤੂੰ ਵਾਰੀ ਸਿਰ ਮਾਰ।*
*ਫ਼ਤਹਿ ਸਿੰਘ ਆਖੇ ਵੀਰਿਆ ਵੇ ਪਹਿਲਾਂ ਮੇਰੀ ਵਾਰ।*
*ਦੋਹਾਂ ਵੀਰਿਆਂ ਦੀ ਹਠ, ਪਾਵੇ ਕਾਲਜੇ ਨੂੰ ਖੋ।*
*ਜਿੰਦਾਂ ਨਿੱਕੀਆਂ ਸੀ ਦੋ, ਗਈਆਂ ਨੀਂਹਾਂ 'ਚ ਖਲੋ।"*[੭]

ਦੋ ਮਾਸੂਮ ਜਿੰਦਾਂ ਦੀ ਮੌਤ-ਲਾੜੀ ਨੂੰ ਇਕ ਦੂਜੇ ਤੋਂ ਅੱਗੇ ਹੋ ਪਹਿਲਾਂ ਵਿਆਹੁਣ ਦੀ ਸਹਿਜ ਹਾਰਦਿਕ ਤਮੰਨਾ ਅਤੇ ਸਿਦਕਦਿਲੀ ਨੂੰ ਪ੍ਰਗਟਾਉਂਦੀ ਇਸ ਨਿਆਰੀ ਸਿਰਜਣਾਤਕ ਵਾਰਤਾਲਾਪ ਨੂੰ ਵੇਖ-ਸੁਣ ਕੇ ਦੁਸ਼ਮਣ ਵੀ ਦੰਗ ਰਹਿ ਗਿਆ ਅਤੇ ਆਪਣੀ ਏਸ ਦੁਸ਼ਟਤਾ ਭਰਪੂਰ ਉਪੱਦਰੀ ਕਾਰੇ 'ਤੇ ਦਿਲ ਹੀ ਦਿਲ ਡਾਢਾ ਸ਼ਰਮਸਾਰ ਵੀ ਹੋਇਆ। ਖ਼ੂਨੀ ਦੀਵਾਰ ਜਦੋਂ ਦੋਨ੍ਹਾਂ ਭਰਾਵਾਂ ਦੇ ਮੋਢਿਆਂ ਤੋਂ ਥੋੜ੍ਹਾ ਉੱਪਰ ਤਕ ਜਾ ਪਹੁੰਚੀ ਤਾਂ ਬੁਰੀ ਤਰ੍ਹਾਂ ਅੱਕੇ ਹੋਏ ਵਜ਼ੀਰ ਖਾਨ ਨੇ ਆਖਰੀ ਵਾਰ ਈਨ ਮੰਨਣ ਲਈ ਕਿਹਾ। ਅੱਗੋਂ ਸਿਦਕ ਦੇ ਸਰਚਸ਼ਮ ਸਾਹਿਬਜ਼ਾਦਿਆਂ ਨੇ ਪੂਰੀ ਚੜ੍ਹਦੀ ਕਲਾ ਵਿਚ ਇਨਕਾਰ ਕਰ ਦਿੱਤਾ। ਮੌਤ ਨੂੰ ਫ਼ਤਹਿ ਕਰਨ ਲੈਣ ਦੇ ਐਨ ਨੇੜੇ ਢੁੱਕੇ ਬੱਚਿਆਂ ਦੇ ਚਿਹਰੇ 'ਤੇ ਝਲਕਦਾ ਤੇਜ ਪ੍ਰਤਾਪ ਅਤੇ ਉਨ੍ਹਾਂ ਦਾ ਫੌਲਾਦੀ ਜੇਰਾ ਤੱਕਦੇ ਵਜ਼ੀਰ ਖਾਨ ਨੂੰ ਧਰਤੀ ਵਿਚ ਗਰਕਣ ਲਈ ਥਾਂ ਨਹੀਂ ਸੀ ਲੱਭ ਰਹੀ:

*ਮੋਢਿਆਂ 'ਤੇ ਕੰਧ ਅੱਪੜੀ, ਪਰ ਲਾਲ ਨਾ ਗੁਰਾਂ ਦੇ ਡੋਲੇ।*
*ਨੂਰੋ ਨੂਰ ਮੁੱਖ ਦੋਹਾਂ ਦਾ, ਰੂਪ ਰੱਬ ਦਾ ਨਜ਼ਰ ਨੇ ਆਉਂਦੇ।*
*ਨਿੱਕੇ-ਨਿੱਕੇ ਦੋ ਖਾਲਸੇ, ਵੇਖੋ ਨੀਹਾਂ 'ਚ ਖੜ੍ਹੇ ਮੁਸਕਾਉਂਦੇ।*[੮]

ਮੌਤ ਦੇ ਅਤਿ ਹੌਲਨਾਕ ਕਹਿਰ ਵਿਚ ਅਰਥਾਤ ਨੀਂਹਾਂ ਵਿਚ ਖੜ੍ਹੇ ਮੁਸਕਾਉਂਦੇ ਗੁਰੂ ਦੇ ਛੋਟੇ ਲਾਲਾਂ ਦੀ ਯਾਦ/ਤਸਵੀਰ ਨਿਰਸੰਦੇਹ ਸਾਕਾ ਸਰਹਿੰਦ ਨਾਲ ਜੁੜੀ ਇਕ ਐਸੀ ਹਸੀਨ, ਕੀਮਤੀ, ਤੇਜੱਸਵੀ, ਬਲਕਾਰੀ ਅਤੇ ਸਦੀਵੀ ਯਾਦਗਾਰੀ ਤਸਵੀਰ/ਝਾਕੀ ਹੈ ਜੋ ਸਿੱਖ ਹਿਰਦਿਆਂ ਅਤੇ ਕਲਪਨਾ ਅੰਦਰ ਡੂੰਘੀ ਉਕਰੀ ਹੋਈ ਹੈ। 'ਸਿੱਖ ਅਵਚੇਤਨ' ਅੰਦਰ ਇਸ ਯਾਦ, ਝਾਕੇ ਜਾਂ ਦ੍ਰਿਸ਼ ਦੇ ਨਿਸ਼ਾਨ ਏਨੇ ਪ੍ਰਚੰਡ, ਗਹਿਰੇ ਅਤੇ ਸਦੀਵੀ ਹਨ ਕਿ ਸਮੇਂ ਦਾ ਮੂੰਹ-ਜ਼ੋਰ ਵੇਗ ਵੀ ਰਹਿੰਦੀ ਦੁਨੀਆਂ ਤਕ ਸਿੱਖ- ਹਿਰਦਿਆਂ 'ਚੋਂ ਇਸ ਦੇ ਪ੍ਰਭਾਵ ਨੂੰ ਮਿਟਾ ਨਹੀਂ ਸਕੇਗਾ।

ਕੂੜ, ਜ਼ੁਲਮ, ਬਦੀ ਅਤੇ ਹਨੇਰਗਰਦੀ ਦੀ ਪ੍ਰਤੀਕ ਖ਼ੂਨੀ ਕੰਧ ਨੇ ਆਖਰ ਸੱਚ ਦੇ ਪ੍ਰਤੀਕ ਦੋ ਮਘਦੇ ਸੂਰਜਾਂ (ਸਾਹਿਬਜ਼ਾਦਿਆਂ) ਦੇ ਚਮਕਦਾਰ ਹਿਰਦਿਆਂ ਨੂੰ ਆਪਣੀ ਜਾਬਰ ਬੁੱਕਲ ਵਿਚ ਸਦਾ ਲਈ ਸਮੋ ਲਿਆ। ਸਾਹਿਬਜ਼ਾਦੇ 'ਸ਼ਹੀਦੀਆਂ' ਪ੍ਰਾਪਤ ਕਰ ਗਏ। ਇਵੇਂ ਕਰਕੇ ਉਨ੍ਹਾਂ ਨੇ ਆਪਣੇ ਵੱਡੇ-ਵਡੇਰਿਆਂ ਦੁਆਰਾ ਧਰਮ, ਅਣਖ ਅਤੇ ਆਤਮ-ਸਨਮਾਨ ਦੀ ਖ਼ਾਤਰ ਚਲਾਈ ਸ਼ਹਾਦਤ ਦੀ ਸੁਨਹਿਰੀ ਪਰੰਪਰਾ

ਨੂੰ ਨਾ ਕੇਵਲ ਜਾਰੀ ਰੱਖਿਆ ਸਗੋਂ ਇਸ ਨੂੰ ਸਿਖਰਾਂ 'ਤੇ ਪਹੁੰਚਾਉਣ ਦਾ ਲਾਸਾਨੀ ਕਾਰਜ ਵੀ ਕੀਤਾ। ਜਿਸ ਸਮੇਂ ੧੩ ਪੋਹ ਸੰਮਤ ੧੭੬੧ ਨੂੰ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾ ਕੇ ਤੇ ਜ਼ਿਬਾਹ ਕਰਕੇ ਸ਼ਹੀਦ ਕੀਤਾ ਗਿਆ ਉਸ ਸਮੇਂ ਬਾਬਾ ਜ਼ੋਰਾਵਰ ਸਿੰਘ ਜੀ ਦੀ ਉਮਰ ਕੇਵਲ ੭ ਸਾਲ ੧੧ ਮਹੀਨੇ ਅਤੇ ਬਾਬਾ ਫ਼ਤਹਿ ਸਿੰਘ ਜੀ ਦੀ ਉਮਰ ਮਹਿਜ਼ ੫ ਸਾਲ ੧੦ ਮਹੀਨੇ ਸੀ। ਏਨੀ ਛੋਟੀ ਉਮਰ ਵਿਚ ਏਨਾ ਮਹਾਨ ਕਾਰਨਾਮਾ! ਤਾਂ ਹੀ ਤਾਂ ਸਾਕਾ ਸਰਹਿੰਦ ਨੂੰ 'ਨਿੱਕੀਆਂ ਜਿੰਦਾਂ ਵੱਡੇ ਸਾਕੇ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਅਜਿਹੀ ਅਨੋਖੀ ਸ਼ਹਾਦਤ ਕੇਵਲ ਅਤੇ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਮਾਤਾ ਗੁਜਰੀ ਜੀ ਦੇ ਚਮਕਦਾਰ ਪੋਤਰਿਆਂ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਤੇ ਮਾਤਾ ਜੀਤੋ ਜੀ ਦੇ ਤੇਜੱਸਵੀ ਸਪੁੱਤਰਾਂ ਦੇ ਹਿੱਸੇ ਹੀ ਆਈ ਹੈ। ਦੁਨੀਆਂ ਦੇ ਇਤਿਹਾਸ ਅੰਦਰ 'ਕੁਰਬਾਨੀ' ਦੀ ਐਸੀ ਕੋਈ ਹੋਰ ਸ਼ਾਨਾਂਮੱਤੀ ਮਿਸਾਲ ਨਹੀਂ ਮਿਲਦੀ।

ਕਲਗੀਆਂ ਵਾਲੇ ਮਾਹੀ ਦੇ ਛੋਟੇ ਮਾਸੂਮ ਲਾਲਾਂ ਨੇ ਜਦੋਂ ਸ਼ਹਾਦਤ ਦਾ ਜਾਮ ਪੀਤਾ ਉਦੋਂ ਮਾਤਾ ਗੁਜਰੀ ਜੀ ਠੰਡੇ ਬੁਰਜ ਵਿਚ ਅਡੋਲ ਖਲੋਤੇ ਸਨ। ਉਥੇ ਖਲੋਤਿਆਂ ਹੀ ਉਨ੍ਹਾਂ ਨੇ ਆਪਣੇ ਦੋ ਅਨਮੋਲ ਕੋਹਿਨੂਰ ਹੀਰਿਆਂ ਵਰਗੇ ਚਮਕਦੇ ਲਾਡਲੇ ਪੋਤਰਿਆਂ ਦੁਆਰਾ ਮੌਤ ਨੂੰ ਫ਼ਤਹਿ ਕਰਨ (ਸ਼ਹਾਦਤ ਪਾਉਣ) ਦਾ ਵਜਦਮਈ ਥਰਥਰਾਹਟ ਨਾਲ ਭਰਪੂਰ ਅਦੁੱਤੀ ਨਜ਼ਾਰਾ ਵੇਖਿਆ। ਰੁੱਖਾਂ ਵਰਗੇ ਜੇਰੇ ਦੀ ਧਾਰਨੀ ਦਾਦੀ ਮਾਂ ਸ਼ਾਇਦ ਇਸੇ ਘੜੀ (ਪੋਤਰਿਆਂ ਦੀ ਸ਼ਹਾਦਤ) ਦੀ ਉਡੀਕ ਵਿਚ ਸੀ। ਪੋਤਰਿਆਂ ਦੀ ਸ਼ਹਾਦਤ ਦੀ ਨਿਰਾਲੀ ਖੇਡ ਨੂੰ ਅੱਖੀਂ ਨਿਹਾਰਨ ਉਪਰੰਤ ਉਨ੍ਹਾਂ ਉੱਥੇ ਹੀ ਵੱਡੇ ਧਰਵਾਸ, ਸ਼ੁਕਰਾਨੇ ਅਤੇ ਸੁਰਖ਼ਰੂ ਹੋ ਜਾਣ ਵਾਲੀ ਡਾਢੀ ਵਜਦਮਈ ਅਡੋਲ ਰੂਹਾਨੀ ਅਵਸਥਾ (ਡੂੰਘੀ ਸਮਾਧੀ) ਵਿਚ ਕਈ ਦਿਨਾਂ ਤੋਂ ਅਤਿ ਦੀ ਠੰਡ ਵਿਚ ਠੰਡੇ ਬੁਰਜ ਵਿਚ ਬੰਦ ਬਿਰਧ ਸਰੀਰ ਨਾਲ ਅਕਹਿ ਤੇ ਅਸਹਿ ਤਸੀਹੇ ਝੱਲਦਿਆਂ ਹੋਇਆ ਹੋਈ ਸ਼ਹੀਦੀ ਨੂੰ ਪ੍ਰਾਪਤ ਕੀਤਾ।

ਸੱਚ, ਧਰਮ ਅਤੇ ਨੇਕੀ ਦੇ ਪ੍ਰਤੀਕ ਸਾਹਿਬਜ਼ਾਦੇ ਹਾਰ ਕੇ ਵੀ ਜਿੱਤ ਗਏ। ਝੂਠ, ਅਧਰਮ ਅਤੇ ਬਦੀ ਦਾ ਨਿਸ਼ਾਨ ਵਜ਼ੀਰ ਖਾਂ ਜਿੱਤ ਕੇ ਵੀ ਹਾਰ ਗਿਆ। "ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।" ਕੂੜ ਅਤੇ ਬਦੀ ਦੀਆਂ ਦੀਵਾਰਾਂ ਸੱਚ ਦੇ ਸੂਰਜਾਂ ਨੂੰ ਚੜ੍ਹਨੋਂ ਰੋਕ ਨਾ ਸਕੀਆਂ। ਸਾਹਿਬਜ਼ਾਦੇ ਸ਼ਹੀਦ ਹੋ ਕੇ ਸਦਾ ਲਈ ਅਮਰ ਹੋ ਗਏ। ਉਹ ਸਾਨੂੰ ਮੜ੍ਹਕ ਨਾਲ ਜੀਊਣ ਅਤੇ ਸ਼ਾਨ ਨਾਲ ਮਰਨ ਦੀ ਨਿਆਰੀ ਕਲਾ ਸਿਖਾ ਗਏ।

ਇਖ਼ਲਾਕੀ/ਆਤਮਕ ਮੌਤੇ ਮਰ ਚੁੱਕਾ ਜਾਬਰ ਸੂਬਾ ਸਰਹਿੰਦ ਸੱਚ ਦੇ ਮਘਦੇ ਸੂਰਜਾਂ ਨੂੰ ਸਦਾ-ਸਦਾ ਲਈ ਦਫ਼ਨ ਕਰ ਦੇਣਾ ਲੋਚਦਾ ਸੀ ਪਰ ਉਸ ਦੀ ਇਹ ਲੋਚਾ ਨਾ ਪੂਰੀ ਹੋਣ ਵਾਲੀ ਸੀ ਤੇ ਨਾ ਹੀ ਹੋਈ। ਹੱਕ-ਸੱਚ, ਧਰਮ, ਨਿਆਂ, ਅਣਖ,

*(ਬਾਕੀ ਸਫ਼ਾ ੬੨ 'ਤੇ)*

# ਮਾਤਾ ਗੁਜਰੀ ਜੀ

*-ਸਿਮਰਜੀਤ ਸਿੰਘ**

ਜ਼ਿਲ੍ਹਾ ਜਲੰਧਰ ਵਿਚ ਇਤਿਹਾਸਕ ਨਗਰ ਹੈ ਕਰਤਾਰਪੁਰ। ਇਹ ਨਗਰ ਜਲੰਧਰ ਸ਼ਹਿਰ ਤੋਂ ੧੬ ਕਿਲੋਮੀਟਰ ਦੀ ਦੂਰੀ 'ਤੇ ਉੱਤਰ-ਪੱਛਮ ਵੱਲ ਸਥਿਤ ਹੈ। ਇਸ ਸ਼ਹਿਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ ੧੫੯੩ ਈ. ਵਿਚ ਵਸਾਇਆ ਸੀ। ਇਕ ਧਾਰਨਾ ਅਨੁਸਾਰ ਮਾਤਾ ਭਾਨੀ ਜੀ ਦੇ ਸਵਰਗਵਾਸ ਹੋ ਜਾਣ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਸਾਹਿਬ ਤੋਂ ਦੁਆਬੇ ਵੱਲ ਚੱਲ ਪਏ ਅਤੇ ਕਰਤਾਰਪੁਰ ਸਾਹਿਬ ਵਾਲੀ ਥਾਂ 'ਤੇ ਹੱਥ ਵਾਲੀ ਸੋਟੀ ਗੱਡ ਕੇ ਇਥੇ ਨਗਰ ਵਸਾਉਣ ਦੀ ਘੋਸ਼ਣਾ ਕੀਤੀ। ਗੁਰੂ ਜੀ ਨੇ ਜਿਸ ਥਾਂ 'ਤੇ ਸੋਟੀ ਗੱਡੀ ਸੀ ਉਸ ਥਾਂ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਥੰਮ ਸਾਹਿਬ ਸੁਸ਼ੋਭਿਤ ਹੈ। ਅਕਬਰ ਨੇ ਆਪਣੇ ਰਾਜਕਾਲ ਸਮੇਂ ੧੫੯੭ ਈ. ਵਿਚ ਸ਼ਹਿਜ਼ਾਦਾ ਸਲੀਮ ਨੇ ਇਸ ਦੇ ਮਾਮਲੇ ਦੀ ਮੁਆਫੀ ਦਾ ਪਟਾ ਦਿੱਤਾ ਸੀ। ਅਕਬਰਨਾਮੇ ਅਨੁਸਾਰ ਅਕਬਰ ਸੰਨ ੧੫੯੮ ਈ. ਵਿਚ ਗੋਇੰਦਵਾਲ ਦੇ ਪੱਤਣ ਤੋਂ ਬਿਆਸ ਦਰਿਆ ਪਾਰ ਕਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਆਇਆ ਅਤੇ ਇਸ ਜ਼ਮੀਨ ਦਾ ਪਟਾ ਦਰਸ਼ਨ ਭੇਟ ਵੱਜੋਂ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਮਗਰੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਨਗਰ ਦਾ ਵਿਕਾਸ ਕਰਵਾਇਆ। ਇਸ ਨਗਰ ਵਿਚ ਪਿਤਾ ਭਾਈ ਲਾਲ ਚੰਦ ਜੀ ਦੇ ਘਰ ਮਾਤਾ ਬਿਸ਼ਨ ਕੌਰ ਜੀ ਦੇ ਘਰ ਗੁਜਰੀ ਜੀ ਦਾ ਜਨਮ ਹੋਇਆ। ਇਨ੍ਹਾਂ ਦੇ ਜਨਮ ਬਾਰੇ ਕੋਈ ਪੱਕੀ ਤਾਰੀਖ ਨਹੀਂ ਮਿਲਦੀ ਜਿਸ ਕਾਰਨ ਵਿਦਵਾਨਾਂ ਵਿਚ ਇਨ੍ਹਾਂ ਦੀ ਜਨਮ ਮਿਤੀ ਬਾਰੇ ਮਤਭੇਦ ਹਨ। ਬਚਪਨ ਤੋਂ ਹੀ ਆਪ ਧਾਰਮਿਕ ਰੁਚੀਆਂ ਦੇ ਮਾਲਕ ਸਨ। ਆਪ ਜੀ ਦੇ ਮਾਤਾ-ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਜਾਇਆ ਕਰਦੇ ਸਨ।

ਮਾਤਾ ਗੁਜਰੀ ਜੀ ਦਾ ਵਿਆਹ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਹੋਇਆ। ਭਾਈ ਕਾਨ੍ਹ ਸਿੰਘ ਨਾਭਾ 'ਮਹਾਨ ਕੋਸ਼' ਵਿਚ ਲਿਖਦੇ ਹਨ ਕਿ ਆਪ ਜੀ ਦਾ ਵਿਆਹ ੧੫ ਅੱਸੂ, ੧੬੮੬ ਬਿਕ੍ਰਮੀ ਨੂੰ ਹੋਇਆ। ਪਰ ਬਹੁਤ ਸਾਰੇ ਹੋਰ ਇਤਿਹਾਸਕਾਰਾਂ ਨੇ ਵਿਆਹ ਦੀ ਤਾਰੀਖ ੧੫ ਅੱਸੂ, ੧੬੮੯ ਬਿਕ੍ਰਮੀ ਮੰਨੀ ਹੈ। ਮਾਤਾ ਗੁਜਰੀ ਜੀ ਨੇ ਆਪਣੇ ਵਿਆਹ ਤੋਂ ਬਾਅਦ ਕੁਝ ਸਾਲ ਸ੍ਰੀ ਅੰਮ੍ਰਿਤਸਰ ਵਿਖੇ ਬਿਤਾਏ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੧੭੦੧ ਬਿਕ੍ਰਮੀ ਵਿਚ ਕਰਤਾਰਪੁਰ ਸਾਹਿਬ ਵਿਖੇ ਜੋਤੀ-ਜੋਤਿ ਸਮਾ

** ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਗਏ। ਉਨ੍ਹਾਂ ਦੇ ਜੋਤੀ-ਜੋਤਿ ਸਮਾ ਜਾਣ ਤੋਂ ਬਾਅਦ ਮਾਤਾ ਗੁਜਰੀ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਾਤਾ ਨਾਨਕੀ ਜੀ ਦੇ ਆਦੇਸ਼ ਨਾਲ ਨਾਨਕੇ ਪਿੰਡ ਬਾਬਾ ਬਕਾਲਾ ਵਿਖੇ ਰਹਿਣ ਲੱਗ ਪਏ। ਇਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਈ ਸਾਲ ਅਕਾਲ-ਪੁਰਖ ਦਾ ਨਾਮ-ਸਿਮਰਨ ਕਰਦਿਆਂ ਭਗਤੀ ਵਿਚ ਗੁਜ਼ਾਰੇ। ਮਾਤਾ ਗੁਜਰੀ ਜੀ ਨੇ ਆਪ ਜੀ ਦਾ ਹਰ ਤਰ੍ਹਾਂ ਨਾਲ ਖਿਆਲ ਰੱਖ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਭਗਤੀ ਵਿਚ ਨਵੀਂ ਸਿਖਰ ਤਕ ਪਹੁੰਚਣ ਵਿਚ ਮਦਦ ਕੀਤੀ।

ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ-ਜੋਤਿ ਸਮਾਉਣ ਵੇਲੇ ਗੁਰਿਆਈ 'ਬਾਬਾ ਬਕਾਲਾ' ਕਹਿ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦੇ ਦਿੱਤੀ। ਗੁਰਗੱਦੀ ਮਿਲਣ ਤੋਂ ਬਾਅਦ ਗੁਰੂ ਜੀ ਕੀਰਤਪੁਰ ਸਾਹਿਬ ਵਿਖੇ ਆ ਗਏ ਅਤੇ ਮਾਤਾ ਨਾਨਕੀ ਜੀ ਦੀ ਆਗਿਆ ਮੰਨ ਕੇ ਧਰਮ ਪ੍ਰਚਾਰ ਲਈ ਉੱਤਰ ਪ੍ਰਦੇਸ਼, ਬਿਹਾਰ, ਬੰਗਾਲ ਅਤੇ ਅਸਾਮ ਦੇ ਪ੍ਰਾਂਤਾਂ ਵੱਲ ਚਲੇ ਗਏ। ਮਾਤਾ ਗੁਜਰੀ ਜੀ, ਮਾਤਾ ਨਾਨਕੀ ਜੀ ਅਤੇ ਬਹੁਤ ਸਾਰੇ ਸਿੱਖ ਸੇਵਕ ਗੁਰੂ ਜੀ ਦੇ ਨਾਲ ਸਨ। ਇਨ੍ਹਾਂ ਦਿਨਾਂ ਵਿਚ ਹੀ ਸੈਫਾਬਾਦ ਦੇ ਨਵਾਬ ਸੈਫ਼-ਉਲ-ਦੀਨ ਨੇ ਆਪ ਜੀ ਵਾਸਤੇ ਇਕ ਸੁੰਦਰ ਘੋੜਾ, ਸਾਮਾਨ ਰੱਖਣ ਵਾਲੀ ਇਕ ਸੁੰਦਰ ਗੱਡੀ, ਵੱਡਾ ਤੰਬੂ, ਭਾਰ ਢੋਣ ਲਈ ਕੁਝ ਊਠ, ਗੱਡੀਆਂ ਖਿੱਚਣ ਲਈ ਕੁਝ ਬਲਦ ਭੇਟ ਵੱਜੋਂ ਦਿੱਤੇ। ਆਪ ਜੀ ਪੂਰਬ ਵੱਲ ਪ੍ਰਚਾਰ-ਫੇਰੀ ਦੌਰਾਨ ਪਹੇਵਾ, ਕੁਰਕਸ਼ੇਤਰ, ਮਥਰਾ, ਬ੍ਰਿੰਦਾਬਨ, ਆਗਰਾ, ਇਟਾਵਾ, ਕਾਨ੍ਹਪੁਰ, ਅਲਾਹਾਬਾਦ, ਮਿਰਜ਼ਾਪੁਰ, ਬਨਾਰਸ, ਸਾਸਾਰਾਮ, ਬਹਾਰਾਖਲ, ਭਵਾਨੀਪੁਰ, ਸਾਦਲਪੁਰ, ਗਯਾ ਆਦਿ ਗਏ। ਗਯਾ ਵਿਚ ਹੀ ਆਪ ਜੀ ਦੀ ਭੇਂਟ ਰਾਜਾ ਰਾਮ ਸਿੰਹੁ ਨਾਲ ਹੋਈ। ਗਯਾ ਤੋਂ ਬਾਅਦ ਆਪ ਪਟਨਾ ਵਿਖੇ ਗਏ।

ਬਿਹਾਰ ਰਾਜ ਦੀ ਰਾਜਧਾਨੀ ਪਟਨਾ ਗੰਗਾ ਦਰਿਆ ਦੇ ਸੱਜੇ ਕੰਢੇ 'ਤੇ ਸਥਿਤ ਹੈ। ਪਹਿਲਾਂ ਇਸ ਨੂੰ ਪਾਟਲਗ੍ਰਾਮ ਦੇ ਨਾਂ ਨਾਲ ਜਾਣਿਆ ਜਾਂਦਾ ਸੀ ਅਤੇ ਇਸ ਦਾ ਨਾਂ ਪਾਟਲੀਪੁੱਤਰ ਕਰਕੇ ਪ੍ਰਸਿੱਧ ਸੀ। ਸੰਸਕ੍ਰਿਤ ਗ੍ਰੰਥਾਂ ਵਿਚ ਇਸ ਸ਼ਹਿਰ ਦਾ ਨਾਂ ਕੁਸੁਮਪੁਰ, ਪਦਮਾਵਤੀ, ਪੁਸ਼ਪਪੁਰ ਆਦਿ ਵੀ ਮਿਲਦਾ ਹੈ। ਗਯਾ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਨੇ ਵਿਖੇ ਠਹਿਰੇ ਹੋਏ ਸਨ। ਸਤਿਗੁਰੂ ਜੀ ਦੇ ਪਿਆਰ ਦਾ ਖਿੱਚਿਆ ਰਾਜਾ ਰਾਮ ਸਿੰਹੁ ਵੀ ਪਟਨੇ ਆ ਗਿਆ। ਬਾਦਸ਼ਾਹ ਔਰੰਗਜ਼ੇਬ ਨੇ ਸ਼ਿਵਾ ਜੀ ਮਰਹੱਟਾ ਅਤੇ ਉਸ ਦੇ ਪੁੱਤਰ ਨੂੰ ਕੈਦ ਕਰਕੇ ਰਾਜਾ ਰਾਮ ਸਿੰਹੁ ਦੇ ਸਪੁਰਦ ਕੀਤਾ ਸੀ ਜੋ ਉਸ ਦੀ ਜੇਲ੍ਹ ਵਿੱਚੋਂ ਫਰਾਰ ਹੋ ਗਏ ਸਨ। ਉਨ੍ਹਾਂ ਦੋਹਾਂ ਦੇ ਦੌੜ ਜਾਣ ਕਾਰਨ ਬਾਦਸ਼ਾਹ ਔਰੰਗਜ਼ੇਬ ਰਾਜਾ ਰਾਮ ਸਿੰਹੁ ਤੋਂ ਖਫਾ ਸੀ। ਪਟਨਾ ਉਸ ਸਮੇਂ ਮੁਗਲਾਂ ਦਾ ਗੜ੍ਹ ਸੀ। ਗੁਰੂ ਜੀ ਨੇ ਰਾਜਾ ਰਾਮ ਸਿੰਹੁ ਦੀ ਮਜਬੂਰੀ ਨੂੰ ਧਿਆਨ ਵਿਚ ਰੱਖਦਿਆਂ ਉਸ ਨੂੰ ਉਥੋਂ ਚਲੇ ਜਾਣ ਦੀ ਸਲਾਹ ਦਿੱਤੀ। ਇਨ੍ਹਾਂ ਦਿਨਾਂ ਵਿਚ ਮਾਤਾ ਗੁਜਰੀ ਜੀ ਜਣੇਪੇ ਦੀ ਸੀਮਾ ਦੇ ਨੇੜੇ ਹੋਣ ਕਾਰਨ ਅੱਗੇ ਯਾਤਰਾ ਕਰਨ ਦੇ ਯੋਗ ਨਹੀਂ ਸਨ। ਇਸ

ਲਈ ਮਾਤਾ ਗੁਜਰੀ ਜੀ ਦੀ ਰਿਹਾਇਸ਼ ਦਾ ਪ੍ਰਬੰਧ ਪਟਨਾ ਨਗਰ ਵਿਖੇ ਕਰ ਕੇ ਉਨ੍ਹਾਂ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਮਾਤਾ ਗੁਜਰੀ ਜੀ ਦੇ ਭਰਾ ਭਾਈ ਕਿਰਪਾਲ ਚੰਦ ਜੀ ਅਤੇ ਭਾਈ ਦਯਾਲ ਦਾਸ ਅਤੇ ਭਾਈ ਗੁਰਦਿੱਤਾ ਜੀ ਨੂੰ ਸੌਂਪ ਕੇ ਆਪਣੇ ਨਾਲ ਭਾਈ ਮਤੀ ਦਾਸ, ਭਾਈ ਸਤੀ ਦਾਸ ਨੂੰ ਲੈ ਕੇ ਰਾਜਾ ਰਾਮ ਸਿੰਹੁ ਨੂੰ ਮੰਘੇਰ ਨਗਰੀ ਵਿਚ ਜਾ ਮਿਲੇ। ਉੱਥੋਂ ਸ੍ਰੀ ਗੁਰੂ ਤੇਗ ਬਾਹਦਰ ਸਾਹਿਬ ਜੀ ਨੇ ਪਟਨਾ ਦੀ ਸੰਗਤ ਦੇ ਨਾਮ ਇਕ ਹੁਕਮਨਾਮਾ ਵੀ ਭੇਜਿਆ। ਪਟਨਾ ਨਿਵਾਸੀ ਸੰਗਤ ਨੇ ਗੁਰੂ ਜੀ ਦੇ ਪਰਵਾਰ ਲਈ ਇਕ ਨਿਵਾਸ ਸਥਾਨ ਤਿਆਰ ਕੀਤਾ, ਜਿਸ ਦਾ ਨਾਂ ਹਰਿਮੰਦਰ ਰੱਖਿਆ। ਇਨ੍ਹਾਂ ਦਿਨਾਂ ਵਿਚ ਹੀ ਕਰੀਮ ਬਖ਼ਸ਼ ਅਤੇ ਰਹੀਮ ਬਖ਼ਸ਼ ਸ਼ਰਧਾਲੂਆਂ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਇਕ ਬਾਗ਼ ਅਤੇ ਇਕ ਪਿੰਡ ਭੇਟ ਕੀਤਾ ਜੋ ਅੱਜ ਤਕ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਪਟਨਾ ਦੀ ਮਲਕੀਅਤ ਹੈ। ਪਟਨਾ ਵਿਖੇ ਮਾਤਾ ਗੁਜਰੀ ਜੀ ਦੇ ਘਰ ੨੩ ਪੋਹ ੧੭੨੩ ਬਿਕ੍ਰਮੀ ਨੂੰ ਬਾਲ ਸ੍ਰੀ ਗੋਬਿੰਦ ਰਾਇ ਜੀ ਨੇ ਜਨਮ ਲਿਆ। ਉਸ ਸਮੇਂ ਮਾਤਾ ਜੀ ਦੀ ਉਮਰ ੪੨ ਸਾਲ ਦੀ ਸੀ।

ਬੱਚੇ ਦੇ ਜੀਵਨ ਉੱਪਰ ਮਾਂ ਦੀ ਸਖਸ਼ੀਅਤ ਦਾ ਬਹੁਤ ਅਸਰ ਹੁੰਦਾ ਹੈ। ਮਾਤਾ ਗੁਜਰੀ ਜੀ ਨੇ ਬਾਲ ਗੋਬਿੰਦ ਰਾਇ ਜੀ ਨੂੰ ਸਿੱਖਿਆ ਦੇਣ ਵਿਚ ਆਪਣੀ ਵਿਸ਼ੇਸ਼ ਭੂਮਿਕਾ ਨਿਭਾਈ। ਇਨ੍ਹਾਂ ਦਿਨਾਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬੰਗਾਲ ਦੀ ਰਾਜਧਾਨੀ ਢਾਕਾ ਵਿਖੇ ਠਹਿਰੇ ਹੋਏ ਸਨ। ਬਾਲ ਗੋਬਿੰਦ ਰਾਇ ਜੀ ਦੇ ਜਨਮ ਦੀ ਸੂਚਨਾ ਇਨ੍ਹਾਂ ਨੂੰ ਇਥੇ ਹੀ ਮਿਲੀ ਸੀ। ਗੁਰੂ ਜੀ ਨੇ ਅਸਾਮ ਦੇ ਰਾਜਾ ਸੁਕਦੇਊ ਚੱਕਰਧਵਜ ਅਤੇ ਰਾਜਾ ਰਾਮ ਸਿੰਹੁ ਦੀ ਸੁਲਾਹ ਕਰਵਾ ਦਿੱਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਲੱਗਭਗ ਤਿੰਨ ਸਾਲ ਰਾਜਾ ਰਾਮ ਸਿੰਹੁ ਦੇ ਨਾਲ ਕਾਮਰੂਪ (ਆਸਾਮ) ਦੇਸ਼ ਵਿਚ ਰਹੇ।

ਅਸਾਮ ਦੀ ਯਾਤਰਾ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਨੰਦਪੁਰ ਸਾਹਿਬ ਵਿਖੇ ਆ ਗਏ। ਕੁਝ ਸਮਾਂ ਬਾਅਦ ਮਾਤਾ ਗੁਜਰੀ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਆਗਿਆ ਮਿਲਣ 'ਤੇ ਬਾਲ ਗੋਬਿੰਦ ਰਾਇ ਜੀ ਅਤੇ ਪਰਵਾਰ ਦੇ ਹੋਰ ਮੈਂਬਰਾਂ ਨੂੰ ਨਾਲ ਲੈ ਕੇ ਪਟਨਾ ਸਾਹਿਬ ਤੋਂ ਅਨੰਦਪੁਰ ਸਾਹਿਬ ਨੂੰ ਚਲ ਪਏ। ਪਟਨਾ ਸਾਹਿਬ ਦੀ ਸੰਗਤ ਵੀ ਉਨ੍ਹਾਂ ਦੇ ਨਾਲ ਤੁਰ ਪਈ।

ਕਾਫਲੇ ਨੇ ਪਹਿਲਾ ਪੜਾਅ ਪਟਨਾ ਸਾਹਿਬ ਤੋਂ ੨੦ ਕਿਲੋਮੀਟਰ ਦੀ ਦੂਰੀ 'ਤੇ ਦਾਨਪੁਰ ਵਿਖੇ ਕੀਤਾ। ਇਸ ਤੋਂ ਅੱਗੇ ਲਖਨੌਰ ਨਗਰ ਪਹੁੰਚੇ। ਲਖਨੌਰ ਨਗਰ ਵਿਖੇ ਮਾਤਾ ਗੁਜਰੀ ਜੀ ਦੇ ਵੱਡੇ ਭਰਾ ਭਾਈ ਮਿਹਰ ਚੰਦ ਜੀ ਨਿਵਾਸ ਕਰਦੇ ਸਨ। ਭਾਈ ਜੇਠਾ ਮਸੰਦ ਵੀ ਇਸੇ ਨਗਰ ਦਾ ਵਸਨੀਕ ਸੀ। ਮਾਤਾ ਗੁਜਰੀ ਜੀ ਅਤੇ ਬਾਲ ਗੋਬਿੰਦ ਰਾਇ ਜੀ ਸਾਰੇ ਸਿੱਖਾਂ ਸਮੇਤ ਇਥੇ ਲੱਗਭਗ ਛੇ ਮਹੀਨੇ ਠਹਿਰੇ। ਇਸ ਤੋਂ ਬਾਅਦ ਸਾਰੇ ਕੀਰਤਪੁਰ ਸਾਹਿਬ ਥੋੜ੍ਹਾ ਸਮਾਂ ਠਹਿਰ ਕੇ ਅਨੰਦਪੁਰ ਸਾਹਿਬ ਪਹੁੰਚੇ।

ਇਸ ਤੋਂ ਬਾਅਦ ਮਾਤਾ ਗੁਜਰੀ ਜੀ ਲਈ ਧਰਮ 'ਤੇ ਡਟੇ ਰਹਿਣ ਲਈ ਪ੍ਰੀਖਿਆ ਦਾ ਸਮਾਂ ਸੀ। ਮੁਸ਼ਕਲਾਂ ਨਾਲ ਭਰੇ ਸਮੇਂ ਵਿਚ ਵੱਡੇ-ਵੱਡੇ ਮਨੁੱਖ ਡੋਲ ਜਾਂਦੇ ਹਨ। ਪਰੰਤੂ ਮਾਤਾ ਗੁਜਰੀ ਜੀ ਨੇ ਜਿਨ੍ਹਾਂ ਮੁਸ਼ਕਲਾਂ ਦਾ ਮੁਕਾਬਲਾ ਜਿਸ ਦਲੇਰੀ ਨਾਲ ਕੀਤਾ ਉਸ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ।

ਸੰਨ ੧੬੭੪ ਈ. ਵਿਚ ਜੂਨ ਦੇ ਮਹੀਨੇ ਬਾਦਸ਼ਾਹ ਔਰੰਗਜ਼ੇਬ ਰਾਵਲਪਿੰਡੀ ਦੇ ਨੇੜੇ ਹਸਨ ਅਬਦਾਲ ਦੇ ਸਥਾਨ 'ਤੇ ਆ ਗਿਆ। ਜਦੋਂ ਬਾਦਸ਼ਾਹ ਖੁਦ ਪੰਜਾਬ ਵਿਚ ਆ ਕੇ ਬੈਠ ਗਿਆ ਤਾਂ ਹਾਕਮਾਂ ਨੇ ਬਾਦਸ਼ਾਹ ਨੂੰ ਪ੍ਰਸੰਨ ਕਰਨ ਲਈ ਗੈਰ ਮੁਸਲਮਾਨਾਂ ਦਾ ਕਤਲੇਆਮ ਸ਼ੁਰੂ ਕਰ ਦਿੱਤਾ। ਬਹੁਤ ਸਾਰੇ ਹਿੰਦੂਆਂ ਨੂੰ ਮੁਸਲਮਾਨ ਬਣਾ ਲਿਆ ਗਿਆ। ਜੰਮੂ ਕਸ਼ਮੀਰ ਦੇ ਡਰੇ ਹੋਏ ਪੰਡਿਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਾਸ ਆਏ। ਪੰਡਿਤ ਆੜੂ ਰਾਮ ਦਾ ਪੁੱਤਰ ਪੰਡਿਤ ਕਿਰਪਾ ਰਾਮ ਸਰਸਵਤੀ ਬ੍ਰਾਹਮਣ ਮੱਤਨ ਪਿੰਡ ਦਾ ਰਹਿਣ ਵਾਲਾ ਸੀ। ਇਹ ਪਿੰਡ ਸ੍ਰੀਨਗਰ ਤੋਂ ਪੂਰਬ ਵਾਲੇ ਪਾਸੇ ਲੱਗਭਗ ੬੫ ਕਿਲੋਮੀਟਰ ਦੀ ਦੂਰੀ 'ਤੇ ਹੈ। ਪੰਡਿਤ ਕਿਰਪਾ ਰਾਮ ਅਤੇ ਉਸ ਦੇ ਸਾਥੀਆਂ ਨੇ ਕਸ਼ਮੀਰ ਦੇ ਸੂਬੇਦਾਰ ਅਫਤਖਾਰ ਖਾਂ ਵੱਲੋਂ ਨਿਹੱਥੇ ਗ਼ੈਰ-ਮੁਸਲਮਾਨਾਂ ਤੇ ਕੀਤੇ ਜਾਂਦੇ ਜ਼ੁਲਮ ਦੀ ਸਾਰੀ ਵਿਥਿਆ ਗੁਰੂ ਸਾਹਿਬ ਨੂੰ ਸੁਣਾ ਕੇ ਮਦਦ ਲਈ ਅਰਜ਼ੋਈ ਕੀਤੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਔਰੰਗਜ਼ੇਬ ਵੱਲੋਂ ਕੀਤੇ ਜਾ ਰਹੇ ਜੁਲਮ ਦੇ ਵਿਰੋਧ ਵਿਚ ਅਨੰਦਪੁਰ ਸਾਹਿਬ ਤੋਂ ਬਲਿਦਾਨ ਦੇਣ ਲਈ ਚੱਲੇ। ਉਸ ਸਮੇਂ ਬਾਲ ਗੋਬਿੰਦ ਰਾਇ ਜੀ ਦੀ ਉਮਰ ੯ ਸਾਲ ਦੀ ਸੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਗਿਆ। ਜਦੋਂ ਭਾਈ ਜੈਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਲੈ ਕੇ ਅਨੰਦਪੁਰ ਸਾਹਿਬ ਪਹੁੰਚੇ ਤਾਂ ਉਸ ਵੇਲੇ ਮਾਤਾ ਗੁਜਰੀ ਜੀ ਸੰਸਾਰੀਆਂ ਵਾਂਗ ਰੋਏ-ਕੁਰਲਾਏ ਨਹੀਂ ਸਗੋਂ ੯ ਸਾਲਾਂ ਦੇ ਸਪੁੱਤਰ ਗੋਬਿੰਦ ਰਾਇ ਜੀ ਨੂੰ ਉਨ੍ਹਾਂ ਦੇ ਆਪਣੇ ਫਰਜ਼ਾਂ ਪ੍ਰਤੀ ਜਾਗਰਿਤ ਕੀਤਾ। ਸਿੱਖ ਜਗਤ ਦਾ ਸਮੁੱਚਾ ਪ੍ਰਬੰਧ ਮਾਤਾ ਗੁਜਰੀ ਜੀ ਅਤੇ ਉਨ੍ਹਾਂ ਦੇ ਛੋਟੇ ਭਰਾਤਾ ਭਾਈ ਕਿਰਪਾਲ ਚੰਦ ਜੀ ਦੀ ਸਹਾਇਤਾ ਨਾਲ ਗੁਰੂ ਸਾਹਿਬ ਕਰਦੇ ਰਹੇ।

੧੭੬੧ ਬਿਕ੍ਰਮੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲ ਸ਼ਾਸਕਾਂ ਅਤੇ ਹਿੰਦੂ ਪਹਾੜੀ ਰਾਜਿਆਂ ਦੀਆਂ ਝੂਠੀਆਂ ਕਸਮਾਂ 'ਤੇ ਇਤਬਾਰ ਕਰਕੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਦਿੱਤਾ। ਜਦੋਂ ਗੁਰੂ ਜੀ ਦਾ ਜਥਾ ਸਰਸਾ ਨਦੀ ਦੇ ਕੰਢੇ 'ਤੇ ਪਹੁੰਚਿਆ ਤਾਂ ਕਾਲੀ ਬੋਲ਼ੀ ਰਾਤ ਵਿਚ ਸਰਸਾ ਨਦੀ ਦਾ ਪਾਣੀ ਮੀਂਹ ਪੈਣ ਕਾਰਨ ਠਾਠਾਂ ਮਾਰ ਰਿਹਾ ਸੀ। ਸ਼ਾਹੀ ਸੈਨਾ ਅਤੇ ਪਹਾੜੀ ਰਾਜਿਆਂ ਨੇ ਜੰਗੀ ਨੁਕਤਾ ਨਿਗਾਹ ਤੋਂ ਮੌਕਾ ਠੀਕ ਸਮਝਦੇ ਹੋਏ ਸਾਰੀਆਂ ਕਸਮਾਂ ਭੁਲਾ ਕੇ ਗੁਰੂ ਜੀ ਦੇ ਜਥੇ 'ਤੇ ਪਿੱਛੋਂ ਹਮਲਾ ਕਰ ਦਿੱਤਾ। ਇਥੇ ਗੁਰੂ ਜੀ ਦਾ ਪਰਵਾਰ ਕਾਫਲੇ ਨਾਲੋਂ ਵਿੱਛੜ ਗਿਆ। ਮਾਤਾ ਗੁਜਰੀ ਜੀ

ਅਤੇ ਛੋਟੇ ਸਾਹਿਬਜ਼ਾਦੇ ਕਾਫਲੇ ਨਾਲੋਂ ਅਲੱਗ ਹੋ ਗਏ। ਉਹ ਰਸੋਈਏ ਗੰਗੂ ਨਾਲ ਉਸ ਦੇ ਪਿੰਡ ਸਹੇੜੀ (ਖੇੜੀ) ਪਹੁੰਚ ਗਏ। ਗੰਗੂ ਦੇ ਮਨ ਵਿਚ ਲਾਲਚ ਆ ਗਿਆ ਤਾਂ ਉਸ ਨੇ ਮਾਤਾ ਗੁਜਰੀ ਜੀ ਅਤੇ ਨਿੱਕੇ-ਨਿੱਕੇ ਸਾਹਿਬਜ਼ਾਦਿਆਂ ਨੂੰ ਮੋਰਿੰਡੇ ਦੇ ਕੋਤਵਾਲ ਕੋਲ ਸ਼ਿਕਾਇਤ ਕਰ ਕੇ ਫੜਾ ਦਿੱਤਾ। ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫਤਿਹ ਸਿੰਘ, ਉਨ੍ਹਾਂ ਨਾਲ ਉਨ੍ਹਾਂ ਦੀ ਦਾਦੀ ਮਾਤਾ ਗੁਜਰੀ ਜੀ ਨੂੰ ਮੋਰਿੰਡੇ ਦਾ ਕੋਤਵਾਲ ਵਜ਼ੀਰ ਖਾਂ ਪਾਸ ਸਰਹਿੰਦ ਛੱਡ ਗਿਆ। 'ਗੁਰਬਿਲਾਸ ਪਾਤਸ਼ਾਹੀ ਦਸਵੀਂ' ਵਿਚ ਇਸ ਦਾ ਜ਼ਿਕਰ ਹੈ ਕਿ ਜਦ ਸਾਹਿਬਜ਼ਾਦਿਆਂ ਨੂੰ ਸਰਹਿੰਦ ਲਿਆਂਦਾ ਗਿਆ ਤਾਂ ਉਸ ਸਮੇਂ ਉਨ੍ਹਾਂ ਨੇ ਨੀਲਾ ਬਾਣਾ ਪਾਇਆ ਹੋਇਆ ਸੀ ਅਤੇ ਉਨ੍ਹਾਂ ਦੇ ਖ਼ੂਬਸੂਰਤ ਬਦਨ ਇੰਵ ਲੱਗ ਰਹੇ ਸਨ, ਜਿਵੇਂ ਬੱਦਲਾਂ ਵਿਚ ਬਿਜਲੀ ਚਮਕ ਰਹੀ ਹੋਵੇ। ਹੱਥਾਂ ਵਿਚ ਹੱਥਕੜੀਆਂ ਅਤੇ ਪੈਰਾਂ ਵਿਚ ਬੇੜੀਆਂ ਪਾਈਆਂ ਹੋਈਆਂ ਸਨ:

*ਨੀਲੇ ਝਗੀਆਂ ਤਨ ਮੋ ਕੈਸੇ। ਬਿਜਲੀ ਸਯਾਮ ਅਭ੍ਰ ਮੈ ਜੈਸੇ।*
*ਕੋਮਲ ਅੰਗ ਹਥੋੜੀ ਹਾਥਾ। ਪਾਦ ਜੰਜੀਰੀ ਤਿਨੁ ਕੋ ਸਾਥਾ।*
*ਕੇਸਰੀ ਅੰਗ ਪੋਸ਼ਾਕ ਮਹਾਬਰ।*

ਕਚਹਿਰੀ ਵਿਚ ਪੇਸ਼ ਹੋਣ ਵੇਲੇ ਉਨ੍ਹਾਂ ਕੇਸਰੀ ਬਾਣਾ ਸਜਾ ਲਿਆ। ਉਨ੍ਹਾਂ ਨੂੰ ਦੇਖ ਸੂਬੇਦਾਰ ਨੇ ਚਿਤਵਿਆ ਕਿ ਇਨ੍ਹਾਂ ਨੂੰ ਦੀਨ ਵਿਚ ਲਿਆਵਣਾ ਚਾਹੀਏ। ਇਨ੍ਹਾਂ ਤਿੰਨਾਂ ਨੂੰ ਸਰਹਿੰਦ ਦੇ ਕਿਲ੍ਹੇ ਦੇ ਠੰਡੇ ਬੁਰਜ ਵਿਚ ਕੈਦ ਕਰ ਦਿੱਤਾ ਗਿਆ। ਸ਼ਹਿਰ ਸਰਹਿੰਦ ਦੇ ਚਾਰੇ ਪਾਸੇ ਇਕ ਕੰਧ ਸੀ। ਉਸ ਵਿਚ ਅੱਠ ਬੁਰਜ ਸਨ। ਠੰਡਾ ਬੁਰਜ ਉਸ ਨੂੰ ਇਸ ਲਈ ਕਿਹਾ ਜਾਂਦਾ ਸੀ ਕਿ ਇਹ ੧੪੦ ਫੁੱਟ ਉੱਚਾ ਸੀ ਅਤੇ ਇਸ ਦੇ ਨਾਲ ਠੰਡੇ ਪਾਣੀ ਦਾ ਨਾਲਾ ਵਗਦਾ ਸੀ, ਜਿਸ ਕਾਰਨ ਇਹ ਬਹੁਤ ਠੰਡਾ ਰਹਿੰਦਾ ਸੀ ਅਤੇ ਸੂਬਾ ਗਰਮੀ ਦੇ ਦਿਨਾਂ ਵਿਚ ਇਥੇ ਠਹਿਰਿਆ ਕਰਦਾ ਸੀ। ਅੱਤ ਦੀ ਠੰਡ ਦੇ ਦਿਨਾਂ ਵਿਚ ਬਿਰਧ ਮਾਤਾ ਗੁਜਰੀ ਜੀ ਛੋਟੇ-ਛੋਟੇ ਬੱਚਿਆਂ ਨੂੰ ਆਪਣੀ ਬੁੱਕਲ ਵਿਚ ਲੈ ਕੇ ਨਿੱਘ ਦੇਣ ਦੀ ਕੋਸ਼ਿਸ਼ ਕਰ ਰਹੇ ਸਨ ਅਤੇ ਧਰਮ ਉੱਤੇ ਡਟੇ ਰਹਿਣ ਦੀ ਸਿੱਖਿਆ ਦੇ ਰਹੇ ਸਨ। ਇਥੇ ਭਾਈ ਮੋਤੀ ਨਾਂ ਦਾ ਇਕ ਮਹਿਰਾ ਜੋ ਨਵਾਬ ਵਜ਼ੀਰ ਖਾਂ ਦਾ ਰਸੋਈਆ ਅਤੇ ਗੁਰੂ-ਘਰ ਦਾ ਸ਼ਰਧਾਲੂ ਸੀ, ਉਹ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਠੰਡੇ ਬੁਰਜ ਵਿਚ ਦੁੱਧ ਪਹੁੰਚਾਉਂਦਾ ਰਿਹਾ, ਜਿਸ ਦਾ ਪਤਾ ਲੱਗਣ ਉੱਤੇ ਨਵਾਬ ਵਜ਼ੀਰ ਖਾਂ ਨੇ ਉਸ ਨੂੰ ਉਸ ਦੇ ਸਾਰੇ ਪਰਵਾਰ ਸਮੇਤ ਕੋਹਲੂ ਵਿਚ ਪੀੜ ਕੇ ਸ਼ਹੀਦ ਕਰ ਦਿੱਤਾ।

੧੩ ਪੋਹ ੧੭੬੧ ਬਿਕ੍ਰਮੀ ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਨੇ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਪੇਸ਼ ਕਰਨ ਦਾ ਹੁਕਮ ਦਿੱਤਾ। ਹੁਕਮ ਦੀ ਤਾਮੀਲ ਕਰਦਿਆਂ ਦੀਵਾਨ ਸੁੱਚਾ ਨੰਦ ਦੀ ਅਗਵਾਈ ਹੇਠ ਸਿਪਾਹੀ ਠੰਡੇ ਬੁਰਜ ਤੋਂ ਮਾਤਾ ਗੁਜਰੀ ਜੀ ਪਾਸੋਂ ਸਾਹਿਬਜ਼ਾਦਿਆਂ ਨੂੰ ਲੈ ਕੇ ਆਏ। ਅੱਲਾ ਯਾਰ ਖਾਂ ਜੋਗੀ ਨੇ

ਇਸ ਘਟਨਾ ਨੂੰ ਕਲਮਬੰਦ ਕਰਦੇ ਹੋਏ ਲਿਖਿਆ ਹੈ:

*ਬੱਚੋਂ ਕੋ ਲੇਨੇ ਆਏ ਗਰਜ ਚੰਦ ਬੇ-ਹਯਾ,*
*ਸਰਦਾਰ ਇਨਕਾ ਕਹਤੇ ਕਿ ਸੁੱਚਾ ਨੰਦ ਥਾ।*

ਮਾਤਾ ਗੁਜਰੀ ਜੀ ਪਾਸੋਂ ਸਾਹਿਬਜ਼ਾਦਿਆਂ ਦੀ ਜੁਦਾਈ ਦਾ ਸਮਾਂ ਸਿਰ ਉੱਤੇ ਆਣ ਪਹੁੰਚਾ। ਅੱਲਾ ਯਾਰ ਖਾਂ ਜੋਗੀ ਇਸ ਬਾਰੇ ਮਾਤਾ ਗੁਜਰੀ ਜੀ ਦੇ ਮਨੋਭਾਵ ਕਲਮਬੰਦ ਕਰਦਾ ਲਿਖਦਾ ਹੈ ਕਿ:

*ਜਾਨੇ ਸੇ ਪਹਲੇ ਆਓ ਗਲੇ ਸੇ ਲਗਾ ਤੋ ਲੂੰ।*
*ਕੇਸੋਂ ਕੋ ਕੰਘੀ ਕਰੂੰ ਜ਼ਰਾ ਮੂੰਹ ਧੁਲਾ ਤੋ ਲੂੰ।*
*ਪਿਆਰੇ ਸੇ ਸਰੋਂ ਪੇ ਨੰਨ੍ਹੀ ਸੀ ਕਲਗੀ ਸਜਾ ਤੋ ਲੂੰ।*
*ਮਰਨੇ ਸੇ ਪਹਿਲੇ ਤੁਮ ਕੋ ਦੁਲਹਾ ਬਣਾ ਤੋ ਲੂੰ।*

ਮਾਤਾ ਗੁਜਰੀ ਜੀ ਪਾਸੋਂ ਸਾਹਿਬਜ਼ਾਦਿਆਂ ਨੂੰ ਲਿਆ ਕੇ ਕਚਹਿਰੀ ਵਿਚ ਪੇਸ਼ ਕਰਨ ਲਈ ਸਿਪਾਹੀ ਪੈਦਲ ਹੀ ਵਜ਼ੀਰ ਖਾਂ ਦੀ ਕਚਹਿਰੀ ਵੱਲ ਤੁਰ ਪਏ। ਜਦ ਉਹ ਕਚਹਿਰੀ ਦੇ ਨੇੜੇ ਪਹੁੰਚੇ ਤਾਂ ਸਾਹਿਬਜ਼ਾਦਿਆਂ ਨੇ ਦੇਖਿਆ ਕਿ ਵੱਡਾ ਦਰਵਾਜ਼ਾ ਬੰਦ ਕਰ ਦਿੱਤਾ ਗਿਆ ਹੈ ਤੇ ਨਿੱਕੀ ਬਾਰੀ ਖੁੱਲ੍ਹੀ ਹੈ, ਜਿਸ ਦੇ ਅੰਦਰ ਜਾਣ ਲਈ ਸਿਰ ਝੁਕਾਉਣਾ ਪੈਂਦਾ ਹੈ। ਸੂਝਵਾਨ ਸਾਹਿਬਜ਼ਾਦੇ ਹਾਕਮਾਂ ਦੀ ਚਾਲ ਸਮਝ ਗਏ। ਬੜੀ ਚੁਸਤੀ ਨਾਲ ਉਨ੍ਹਾਂ ਪਹਿਲਾਂ ਪੈਰ ਅੰਦਰ ਕੀਤੇ ਅਤੇ ਬਿਨਾਂ ਸੀਸ ਝੁਕਾਏ ਅੰਦਰ ਦਾਖਲ ਹੋ ਗਏ। ਵਜ਼ੀਰ ਖਾਂ ਦੀ ਕਚਹਿਰੀ ਲੱਗੀ ਹੋਈ ਸੀ। ਸਾਹਿਬਜ਼ਾਦਿਆਂ ਨੇ ਅੰਦਰ ਪਹੁੰਚਦਿਆਂ ਹੀ ਗੱਜ ਕੇ ਫਤਿਹ ਬੁਲਾਈ:

*ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥*

ਉਨ੍ਹਾਂ ਦੇ ਉੱਚੇ ਜੈਕਾਰੇ ਨਾਲ ਕਚਹਿਰੀ ਗੂੰਜ ਉੱਠੀ ਤੇ ਸਭ ਦੀਆਂ ਨਜ਼ਰਾਂ ਬਹਾਦਰ ਤੇ ਨਿਡਰ ਸਾਹਿਬਜ਼ਾਦਿਆਂ ਉੱਤੇ ਟਿਕ ਗਈਆਂ। ਸੂਬੇਦਾਰ ਨੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ ਅਤੇ ਕਈ ਤਰ੍ਹਾਂ ਦੇ ਤਸੀਹਿਆਂ ਦੇ ਨਾਲ-ਨਾਲ ਲਾਲਚ ਵੀ ਦਿੱਤੇ ਗਏ। ਇਹ ਕਿਹਾ ਕਿ ਔਰੰਗਜ਼ੇਬ ਨਾਲ ਤੁਹਾਡੀ ਮੁਲਾਕਾਤ ਵੀ ਕਰਵਾਉਂਦੇ ਹਾਂ, ਰਾਜ ਲੈ ਦਿੰਦੇ ਹਾਂ, ਰੇਸ਼ਮੀ ਕੱਪੜੇ ਪਾਓ, ਸ਼ਹਿਜ਼ਾਦੀਆਂ ਦੇ ਡੋਲੇ ਲੈ ਲਵੋ, ਸਿਰਫ਼ ਇਸਲਾਮ ਕਬੂਲ ਕਰ ਲਵੋ:

*ਤੁਮੇ ਸਾਹ ਕੇ ਮੇਲ ਕਰਾਵੈ। ਬਹੁ ਦੇਸਨ ਕੋ ਰਾਜ ਦਿਵਾਵੈ।*
*ਪਟ ਭੂਖਨ ਤੁਮ ਅਨਮਨ ਦੈ ਹੈ। ਦੁਖਤਰ ਸਹਿਤ ਸੂਬਤਰ ਹ੍ਵੈ ਹੈ।*
*ਜੋਤੀ ਨਾਰ ਚਾਹ ਜੋ ਦੇ ਹੀ। ਨੀਲ ਪਟੰਬਰ ਧਾਰੋ ਏ ਹੀ।*

ਪਰ ਸੂਰਮੇ ਸਾਹਿਬਜ਼ਾਦਿਆਂ ਨੇ ਸਭ ਲਾਲਚ ਠੁਕਰਾ ਕੇ ਕਿਹਾ ਕਿ ਉਹ ਆਪਣੇ ਧਰਮ ਉੱਤੇ ਪੱਕੇ ਰਹਿਣਗੇ ਚਾਹੇ ਉਨ੍ਹਾਂ ਨੂੰ ਇਸ ਲਈ ਆਪਣੀ ਸ਼ਹਾਦਤ ਹੀ ਕਿਉਂ ਨਾ ਦੇਣੀ ਪਵੇ:

*ਹਮਰੇ ਬੰਸ ਰੀਤ ਇਮ ਆਈ, ਸੀਸ ਦੇਤ ਪਰ ਧਰਮ ਨ ਜਾਈ।*

ਤਾਂ ਸੁੱਚਾ ਨੰਦ ਨੇ ਕਿਹਾ:

*ਇਹ ਮੂਏ ਬਿਨ ਨਹਿ ਕਲਯਾਨੀ।*

'ਕਥਾ ਗੁਰੂ ਜੀ ਕੇ ਸੁਤਨ ਕੀ' ਵਿਚ ਭਾਈ ਦੁੱਨਾ ਸਿੰਘ ਨੇ ਲਿਖਿਆ ਹੈ ਕਿ ਕਿਤਨਾ ਦੁੱਖ ਦਿੱਤਾ ਗਿਆ ਪਰ ਸਾਹਿਬਜ਼ਾਦੇ ਦ੍ਰਿੜ੍ਹ ਰਹੇ:

*ਬਾਲ ਬੁਲਾਇ ਲਏ ਜਬ ਹੀ, ਤਬ ਆਨ ਅਦਾਲਤ ਬੀਚ ਪਠਾਏ।*
*ਦੇਖਤ ਹੈ ਸਭ ਹੀ ਜਗ ਆਇ, ਮਨਹੁ ਫੂਲ ਗੁਲਾਬ ਸੁਹਾਏ।*
*ਤਹਿ ਮਲੇਛ ਲਗੇ ਦੁਖ ਦੇਵਨ, ਚਾਹਤ ਹੈ, ਖਲ ਦੀਨ ਮਿਲਾਏ।*
*ਨਾਹਿ ਮੰਨੈ ਦੁਖ ਸੀਸ ਸਹੈ, ਦ੍ਰਿੜਤਾ ਹਰਿ ਆਪ ਦਈ ਤਿਨ ਆਏ ।*

ਹਾਰ ਮੰਨ ਕੇ ਸੂਬੇ ਨੇ ਉਨ੍ਹਾਂ ਨੂੰ ਦੂਸਰੇ ਦਿਨ ਪੇਸ਼ ਕਰਨ ਦਾ ਹੁਕਮ ਦੇ ਦਿੱਤਾ। ਫੇਰ ਕਚਹਿਰੀ ਲੱਗ ਗਈ। ਸਾਹਿਬਜ਼ਾਦਿਆਂ ਨੂੰ ਪੇਸ਼ ਕਰਨ ਦਾ ਹੁਕਮ ਹੋਇਆ। ਉਹੀ ਪਿਆਰੇ ਬੱਚੇ ਅੱਗੇ ਨਾਲੋਂ ਵੀ ਚੜ੍ਹਦੀ ਕਲਾ ਵਿਚ ਪੇਸ਼ ਹੋਏ। ਸੂਬੇਦਾਰ ਦਾ ਗੁੱਸਾ ਆਪੇ ਤੋਂ ਬਾਹਰ ਹੁੰਦਾ ਜਾਂਦਾ ਸੀ। ਉਸ ਦੀ ਕੋਈ ਪੇਸ਼ ਨਹੀਂ ਸੀ ਜਾ ਰਹੀ। ਕਾਜ਼ੀ ਨੂੰ ਸਾਹਿਬਜ਼ਾਦਿਆਂ ਦਾ ਕਸੂਰ ਸਮਝਾ ਕੇ ਉਨ੍ਹਾਂ ਨੂੰ ਸਜ਼ਾ ਦੇਣ ਲਈ ਕਿਹਾ ਗਿਆ। ਪਰ ਕਾਜ਼ੀ ਨੇ ਕਿਹਾ ਕਿ ਇਸਲਾਮ ਮਾਸੂਮ ਬੱਚਿਆਂ ਨੂੰ ਉਨ੍ਹਾਂ ਦੇ ਬਾਪ ਦੇ ਕੀਤੇ ਅਪਰਾਧ ਦੀ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਦਿੰਦਾ। ਉਸ ਕਚਹਿਰੀ ਵਿਚ ਮਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖਾਂ ਵੀ ਹਾਜ਼ਰ ਸੀ। ਸ਼ੇਰ ਮੁਹੰਮਦ ਖਾਂ ਦੇ ਜਜ਼ਬਾਤਾਂ ਨੂੰ ਭੜਕਾਉਣ ਦੀ ਕੋਸ਼ਿਸ਼ ਕੀਤੀ ਗਈ। ਉਸ ਨੂੰ ਕਿਹਾ ਗਿਆ ਕਿ ਉਸ ਦੇ ਭਰਾ ਨਾਹਰ ਖਾਂ ਨੂੰ ਅਤੇ ਉਸ ਦੇ ਭਾਣਜੇ ਖਿਜਰ ਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਦੇ ਯੁੱਧ ਵਿਚ ਮਾਰ ਦਿੱਤਾ ਹੈ, ਉਹ ਉਨ੍ਹਾਂ ਦਾ ਬਦਲਾ ਇਨ੍ਹਾਂ ਬੱਚਿਆਂ ਕੋਲੋਂ ਲੈ ਲਵੇ। ਨਵਾਬ ਸ਼ੇਰ ਮੁਹੰਮਦ ਖਾਂ ਨੇ ਇਸ ਦਲੀਲ ਨੂੰ ਰੱਦ ਹੀ ਨਹੀਂ ਕੀਤਾ, ਸਗੋਂ ਹਾਅ ਦਾ ਨਾਅਰਾ ਵੀ ਮਾਰਿਆ ਕਿ ਸ਼ੀਰਖੋਰਾਂ ਉੱਤੇ ਜ਼ੁਲਮ ਢਾਹੁਣਾ ਠੀਕ ਨਹੀਂ:

*ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ।*
*ਮਹਿਫੂਜ਼ ਰੱਖੇ ਹਮ ਕੋ ਖੁਦਾ ਐਸੇ ਪਾਪ ਸੇ।*

ਇਸ ਦਾ ਵਰਣਨ 'ਮਹਿਮਾ ਪ੍ਰਕਾਸ਼ ਵਾਰਤਕ' ਵਿਚ ਇਸ ਤਰ੍ਹਾਂ ਕੀਤਾ ਗਿਆ ਹੈ ਕਿ-

*"ਇਹ ਸ਼ੀਰਖੋਰ ਲੜਕੇ ਹੈਨਿ, ਇਨ ਕੀ ਬਦੀ ਚਾਹਨਾ ਬੜਾ ਅਜਾਬ ਹੈ। "*

ਨਵਾਬ ਮਲੇਰਕੋਟਲੇ ਦਾ ਇਹ ਦਲੇਰੀ ਭਰਿਆ ਜਵਾਬ ਸੁਣ ਕੇ ਸੁੱਚਾ ਨੰਦ ਨੇ ਆਪਣੀ ਮਲੀਨ ਬੁੱਧੀ ਨਾਲ ਭਰਪੂਰ ਇਕ ਵਾਰ ਹੋਰ ਕੀਤਾ:

*ਉਨ ਕਹਯੋ ਨਵਾਬ, ਇਹ ਸਰਪ ਬਿਸੂਰੇ। ਛੋਟੇ ਬੜੇ ਏ ਡੱਸਗ ਜ਼ਰੂਰੇ।*
*ਇਹ ਬਾਤ ਸੁਣ ਕੇ- ਸੂਬੇਦਾਰ ਕੋ ਖ਼ੌਫ ਖੁਦਾ ਕਾ ਹੁਆ।*

*ਸੁੱਚਾ ਨੰਦ ਨੇ ਕਿਹਾ- ਇਹ ਸ਼ੀਰ ਨਹੀਂ, ਸ਼ੇਰ ਕੇ ਬੱਚੇ ਹੈਂ।*
*ਜਦ ਸਿਆਣੇ ਹੋਇੰਗੇ ਤਦ ਇਹ ਤੂਫਾਨ ਉਠਾਵੇਂਗੇ।*
*ਅਰ ਇਨ ਕੋ ਸਲਾਮ ਕਰਨ ਨੂੰ ਕਹਿ, ਇਹ ਨਹੀਂ ਕਰਨਗੇ।*
*ਵਜ਼ੀਰ ਖਾਂ ਨੇ ਕਿਹਾ- ਇਨ ਕੋ ਕਹੋ ਸਲਾਮ ਕਰੋ।*
*ਸੁੱਚਾ ਨੰਦ ਨੇ ਕਿਹਾ- ਸੂਬੇ ਕੋ ਸਲਾਮ ਕਰੋ।*

ਤਦ ਸਾਹਿਬਜ਼ਾਦਿਆਂ ਬਚਨ ਕੀਆ:

*ਜੋ ਹਮ ਨੇ ਸੱਚੇ ਪਾਤਸ਼ਾਹ ਕੋ ਸਲਾਮ ਕੀਆ ਹੈ,*
*ਅਉਰ ਕੋ ਸਲਾਮ ਨਹੀਂ ਕਰਤੇ।*
*ਸੁੱਚਾ ਨੰਦ ਨੇ ਮੌਕਾ ਸੰਭਾਲ ਕਿਹਾ-*
*ਜੋ ਮੈਂ ਅਰਜ਼ ਕੀਆ ਸੋ ਆਪ ਨੇ ਦੇਖਾ।*
*ਇਸ ਬਾਤ ਕੋ ਚਿਤ ਮੋਂ ਦੇਖ ਕੇ,*
*ਝੂਠਾ ਨੰਦ ਦਾ ਕਹਿਣਾ ਦ੍ਰਿੜ ਭਇਆ,*
*ਤਦ ਉਸ ਨੇ ਜਲਾਦ ਕਉ ਕਿਹਾ।*
*ਇਸ ਤਰ੍ਹਾਂ ਇਹ ਕਾਰਾ ਹੂਆ।"*

ਅੱਜ ਵੀ ਗੱਲ ਕਿਸੇ ਕੰਢੇ ਨਾ ਲੱਗਦੀ ਦੇਖ ਕੇ ਅਗਲੀ ਪੇਸ਼ੀ ੧੬ ਪੋਹ ਨੂੰ ਰੱਖੀ ਗਈ। ਫਿਰ ਉਹੀ ਪੁਰਾਣੀ ਰਟ ਕਿ ਇਸਲਾਮ ਕਬੂਲ ਕਰੋ। ਪਰ ਸਾਹਿਬਜ਼ਾਦੇ ਅਡੋਲ, ਸ਼ਾਂਤ ਤੇ ਬੇਪਰਵਾਹ ਰਹੇ। ਭਲਾ ਜਿਨ੍ਹਾਂ ਬੱਚਿਆਂ ਨੇ ਬਚਪਨ ਵਿਚ ਹੀ ਦਾਦੇ, ਪੜਦਾਦੇ ਦੀਆਂ ਬਹਾਦਰੀਆਂ ਦੇ ਕਿੱਸੇ ਆਪਣੀ ਦਾਦੀ ਤੋਂ ਸੁਣੇ ਹੋਣ, ਅਨੰਦਪੁਰ ਸਾਹਿਬ ਵਿਖੇ ਸੂਰਬੀਰ ਸਿੱਖਾਂ ਨੂੰ ਆਪਣੇ ਧਰਮ ਲਈ ਆਪਣੇ ਅੱਖੀਂ ਸ਼ਹੀਦ ਹੁੰਦਾ ਵੇਖਿਆ ਹੋਵੇ, ਭਾਈ ਬਚਿੱਤਰ ਸਿੰਘ ਵਰਗੇ ਸੂਰਮੇ ਨੂੰ ਹਾਥੀ ਨਾਲ ਲੜਦਾ ਵੇਖਿਆ ਹੋਵੇ, ਉਨ੍ਹਾਂ ਨੂੰ ਧਰਮ ਬਦਲਣ ਲਈ ਕੋਈ ਲਾਲਚ ਜਾਂ ਡਰ ਕੀ ਕਰ ਸਕਦਾ ਸੀ? ਇਤਿਹਾਸਕਾਰ ਲਤੀਫ 'ਪੰਜਾਬ ਦਾ ਇਤਿਹਾਸ' ਵਿਚ ਲਿਖਦਾ ਹੈ ਕਿ ਜਦੋਂ ਸੂਬੇ ਨੇ ਬੱਚਿਆਂ ਨੂੰ ਪੁੱਛਿਆ ਕਿ ਜੇ ਤੁਹਾਨੂੰ ਆਜ਼ਾਦ ਕਰ ਦਿੱਤਾ ਜਾਵੇ ਤਾਂ ਤੁਸੀਂ ਕੀ ਕਰੋਗੇ? ਸਾਹਿਬਜ਼ਾਦਿਆਂ ਦਾ ਉੱਤਰ ਸੀ, ਖਿੰਡੇ-ਪੁੰਡੇ ਸਿੱਖਾਂ ਨੂੰ ਜਥੇਬੰਦ ਕਰਾਂਗੇ, ਉਨ੍ਹਾਂ ਨੂੰ ਜੰਗੀ ਹਥਿਆਰ ਜੁਟਾਵਾਂਗੇ, ਤੁਹਾਡੇ ਨਾਲ ਲੜਾਂਗੇ ਤੇ ਤੁਹਾਨੂੰ ਮੌਤ ਦੇ ਘਾਟ ਉਤਾਰਾਂਗੇ। ਨਵਾਬ ਨੇ ਫਿਰ ਪੁੱਛਿਆ, ਜੇ ਤੁਸੀਂ ਜੰਗ ਵਿਚ ਹਾਰ ਗਏ ਤਾਂ ਫਿਰ ਕੀ ਕਰੋਗੇ? ਇਸ 'ਤੇ ਸਾਹਿਬਜ਼ਾਦਿਆਂ ਦਾ ਫਿਰ ਉਹੀ ਉੱਤਰ ਸੀ ਕਿ ਕਰਨਾ ਕੀ ਹੈ? ਫਿਰ ਆਪਣੀਆਂ ਫੌਜਾਂ ਇਕੱਠੀਆਂ ਕਰਾਂਗੇ ਅਤੇ ਤਦ ਤਕ ਲੜਦੇ ਰਹਾਂਗੇ ਜਦ ਤਕ ਤੁਸੀਂ ਮੁੱਕ ਨਹੀਂ ਜਾਂਦੇ ਜਾਂ ਅਸੀਂ ਸ਼ਹੀਦ ਨਹੀਂ ਹੋ ਜਾਂਦੇ।

ਇਸ ਗੱਲ ਦਾ ਵੀ ਜ਼ਿਕਰ ਮਿਲਦਾ ਹੈ ਕਿ ਬੱਚਿਆਂ ਦੀ ਪਰਖ ਕਰਨ ਲਈ ਸੁਹਣੇ-ਸੁਹਣੇ ਕੱਪੜਿਆਂ, ਖਿਲੌਣਿਆਂ, ਮਠਿਆਈਆਂ ਅਤੇ ਜੰਗੀ ਸਾਜ਼ੋ-ਸਾਮਾਨ

ਦੀਆਂ ਦੁਕਾਨਾਂ ਸਜਾਈਆਂ ਗਈਆਂ। ਜਦੋਂ ਬੱਚਿਆਂ ਨੂੰ ਉਨ੍ਹਾਂ ਦੁਕਾਨਾਂ ਪਾਸ ਲਿਜਾਇਆ ਗਿਆ ਤਾਂ ਉਹ ਬਾਕੀ ਦੁਕਾਨਾਂ ਛੱਡ ਕੇ ਹਥਿਆਰਾਂ ਵਾਲੀ ਦੁਕਾਨ 'ਤੇ ਜਾ ਖੜ੍ਹੇ ਅਤੇ ਉਨ੍ਹਾਂ ਦੀ ਜਾਂਚ-ਪਰਖ ਕਰਨ ਲੱਗ ਪਏ।

ਦੂਜੇ ਪਾਸੇ ਜਦੋਂ ਸਰਹਿੰਦ ਦੀ ਸੰਗਤ ਨੇ ਮਾਤਾ ਗੁਜਰੀ ਜੀ ਦੇ ਠੰਡੇ ਬੁਰਜ ਵਿਚ ਕੈਦ ਅਤੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰਨ ਦੇ ਫ਼ਤਵੇ ਬਾਰੇ ਸੁਣਿਆ ਤਾਂ ਮਤਾ ਪਕਾਇਆ ਕਿ ਇਨ੍ਹਾਂ ਦੇ ਤੋਲ ਦੇ ਬਰਾਬਰ ਸੋਨਾ ਦੇ ਕੇ ਬੱਚਿਆਂ ਨੂੰ ਬਚਾ ਲਈਏ। ਪਰ ਇਕ ਸਿਆਣੇ ਸਿੱਖ ਨੇ ਕਿਹਾ ਕਿ ਮੁਗ਼ਲਾਂ ਨੂੰ ਤੁਸੀਂ ਨਹੀਂ ਜਾਣਦੇ, ਭਾਣਾ ਵਰਤ ਕੇ ਰਹਿਣਾ ਹੈ। ਇਹ ਸੋਨਾ ਵੀ ਰੱਖ ਲੈਣਗੇ ਤੇ ਉਨ੍ਹਾਂ ਨੂੰ ਸ਼ਹੀਦ ਵੀ ਕਰ ਦੇਣਗੇ:

*ਸੀਰੰਦ ਕੀ ਸੰਗਤ ਸਬੈ, ਮਨ ਮੈਂ ਕਰਤ ਬੀਚਾਰ।*
*ਤੋਲ ਸੁਇਨ ਕਰ ਦੀਜੀਐ, ਕਨਕ ਯਾਹਿ ਨਿਰਧਾਰ।*
*ਏਕ ਸਿੱਖ ਤਬ ਯੋਂ ਕਹੀ ਸਵਰਨ ਲੇਹਿੰਗੇ ਲੂਟ।*
*ਹੋਵਗ ਸੋ ਗੁਰ ਨੇ ਠਟੀ, ਹਮਰੀ ਕਹਾ ਪਹੂਚ।*

ਉਧਰ ਕੋਈ ਵੀ ਜਲਾਦ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਲਈ ਨਹੀਂ ਸੀ ਮੰਨ ਰਿਹਾ। ਦਿੱਲੀ ਦੇ ਸ਼ਾਹੀ ਜਲਾਦ ਜੋ ਸਮਾਣੇ ਦੇ ਰਹਿਣ ਵਾਲੇ ਸਨ, ਸਾਸ਼ਲ ਬੇਗ ਤੇ ਬਾਸ਼ਲ ਬੇਗ 'ਤੇ ਇਕ ਕਤਲ ਦੇ ਸੰਬੰਧ ਵਿਚ ਸਰਹਿੰਦ ਦੀ ਕਚਹਿਰੀ ਵਿਚ ਮੁਕੱਦਮਾ ਚੱਲ ਰਿਹਾ ਸੀ। ਨਵਾਬ ਵਜ਼ੀਰ ਖਾਂ ਨੇ ਉਨ੍ਹਾਂ ਦਾ ਮੁਕੱਦਮਾ ਬਰਖ਼ਾਸਤ ਕਰਨ ਦੀ ਸ਼ਰਤ ਉੱਤੇ ਉਨ੍ਹਾਂ ਨੂੰ ਸਾਹਿਬਜ਼ਾਦਿਆਂ ਨੂੰ ਜਿਬਾਹ ਕਰਨ ਲਈ ਮਨਾ ਲਿਆ। ਇਸ ਤਰ੍ਹਾਂ ਪਹਿਲਾਂ ਮਾਸੂਮ ਸਾਹਿਬਜ਼ਾਦਿਆਂ ਨੂੰ ਜਿੰਦਾ ਹੀ ਕੰਧਾਂ ਵਿਚ ਚਿਣ ਦਿੱਤਾ ਅਤੇ ਬਾਅਦ ਵਿਚ ਜਿਬਾਹ ਕਰਕੇ ਸ਼ਹੀਦ ਕਰ ਦਿੱਤਾ ਗਿਆ। ਦੁਨੀਆਂ ਭਰ ਦੇ ਅਨੇਕਾਂ ਤਰ੍ਹਾਂ ਦੇ ਲਾਲਚਾਂ ਅਤੇ ਖਿੱਚਾਂ ਦਾ ਸਾਹਿਬਜ਼ਾਦਿਆਂ ਦੇ ਦ੍ਰਿੜ੍ਹ ਇਰਾਦਿਆਂ ਉੱਤੇ ਕੋਈ ਫ਼ਰਕ ਨਹੀਂ ਪਿਆ। ਇਸ ਦਾ ਵੱਡਾ ਕਾਰਨ ਉਹ ਪਿਤਾ-ਪੁਰਖੀ ਪੂੰਜੀ ਸੀ, ਜੋ ਉਨ੍ਹਾਂ ਨੇ ਆਪਣੇ ਵਡੇਰਿਆਂ ਤੋਂ ਪ੍ਰਾਪਤ ਕੀਤੀ ਸੀ। ਨਿਰਸੰਦੇਹ ਹੀ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ, ਭਾਈ ਸਤੀ ਦਾਸ ਜੀ, ਭਾਈ ਮਤੀ ਦਾਸ ਜੀ ਆਦਿ ਦੁਆਰਾ ਦਿੱਤੀਆਂ ਸ਼ਹੀਦੀਆਂ ਬੱਚਿਆਂ ਦੇ ਮਨ ਨੂੰ ਅਡੋਲ ਰੱਖਣ ਵਿਚ ਸਹਾਈ ਹੋਈਆਂ। ਹਿੰਦੀ ਦੇ ਰਾਸ਼ਟਰ ਕਵੀ ਮੈਥਲੀ ਸ਼ਰਨ ਗੁਪਤ ਨੇ ਆਪਣੇ ਮਹਾਂ ਕਾਵਯ (ਭਾਰਤ ਭਾਰਤੀ) ਵਿਚ ਇਸ ਦਾ ਵਰਣਨ ਕਰਦੇ ਹੋਏ ਲਿਖਿਆ ਹੈ ਕਿ:

*ਜਿਸ ਕੁਲ ਜਾਤਿ ਕੌਮ ਕੇ ਬੱਚੇ, ਦੇ ਸਕਤੇ ਹੋਂ ਯੂੰ ਬਲੀਦਾਨ,*
*ਉਸ ਕਾ ਵਰਤਮਾਨ ਕੁਛ ਭੀ ਹੋ, ਪਰ ਭਵਿਸ਼ਯ ਹੈ ਮਹਾਂ ਮਹਾਨ।*

ਭਾਈ ਰਤਨ ਸਿੰਘ (ਭੰਗੂ) 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਹੁਤੋ ਉਹਾਂ ਥੋ ਛੁਰਾ ਇਕ ਵਾਰੋ, ਦੈ ਗੋਡੇ ਹੇਠ, ਕਰ ਜਿਬਾਹ ਡਾਰੋ।*

*ਤੜਫ ਤੜਫ ਗਈ ਜਿੰਦ ਉਡਾਇ, ਇਮ ਸ਼ੀਰ ਖੋਰ ਦੁਇ ਦਏ ਕਤਲਾਇ।*

'ਸੂਰਜ ਪ੍ਰਕਾਸ਼' ਦੇ ਕਰਤਾ ਭਾਈ ਸੰਤੋਖ ਸਿੰਘ ਜੀ ਅਨੁਸਾਰ:

*ਅਧਮ ਤਬੈ ਤਲਵਾਰ ਚਲਾਈ। ਸਿਰ ਜੋਰਾਬਰ ਦਯੋ ਗਿਰਾਈ।*
*ਬਹੁਰ ਦੂਸਰੇ ਵਾਰ ਪ੍ਰਭਾਰਾ। ਫਤੇ ਸਿੰਘ ਦੇ ਸੀਸ ਉਤਾਰਾ।*

ਭਾਈ ਸੁੱਖਾ ਸਿੰਘ, 'ਗੁਰ ਬਿਲਾਸ' ਵਿਚ ਲਿਖਦੇ ਹਨ–

*ਦੋਉ ਸੀਸਨ ਕੇ ਸੀਸ ਉਤਾਰੀ, ਦਏ ਕਾਟ ਉਨ ਅਧਮ ਗਵਾਰੀ।*

ਬੱਚਿਆਂ ਦੀ ਸ਼ਹੀਦੀ ਦੀ ਖ਼ਬਰ ਮਾਤਾ ਗੁਜਰੀ ਜੀ ਪਾਸ ਪਹੁੰਚਾਉਣ ਲਈ ਦੀਵਾਨ ਟੋਡਰ ਮੱਲ ਨੂੰ ਕਿਹਾ ਗਿਆ ਜੋ ਕਿ ਇਕ ਸਫ਼ਲ ਵਪਾਰੀ ਸੀ ਅਤੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਦਾ ਅਨੁਯਾਈ ਸੀ। ਉਸ ਨੇ ਭਰੇ ਮਨ ਨਾਲ ਮਾਤਾ ਜੀ ਨੂੰ ਇਹ ਕਹਿਰ ਦੀ ਖ਼ਬਰ ਸੁਣਾਈ ਤਾਂ ਉਹ ਠੰਡੇ ਬੁਰਜ ਵਿਚ ਬੰਦ ਕਹਿਰ ਦੀ ਠੰਡ ਅਤੇ ਕੁਝ ਇਸ ਕਹਿਰ ਦੀ ਖ਼ਬਰ ਨੂੰ ਨਾ ਸਹਾਰਦੇ ਹੋਏ ਆਪਣਾ ਪੰਜ ਭੂਤਕ ਬਿਰਧ ਸਰੀਰ ਤਿਆਗ ਕੇ ਰੱਬੀ ਜੋਤ ਵਿਚ ਸਮਾ ਗਏ। ਬੱਚਿਆਂ ਨੂੰ ਸ਼ਹੀਦ ਕਰਕੇ ਉਨ੍ਹਾਂ ਦੀਆਂ ਅਤੇ ਮਾਤਾ ਜੀ ਦੀਆਂ ਮ੍ਰਿਤਕ ਦੇਹਾਂ ਨੂੰ ਬਾਹਰ ਰੱਖ ਦਿੱਤਾ ਗਿਆ। ਦੀਵਾਨ ਟੋਡਰ ਮੱਲ ਨੇ ਜ਼ੋਖਮ ਉਠਾਉਂਦੇ ਹੋਏ ਵਜ਼ੀਰ ਖਾਂ ਪਾਸ ਮਾਸੂਮ ਬੱਚਿਆਂ ਅਤੇ ਮਾਤਾ ਜੀ ਦਾ ਅੰਤਮ ਸਸਕਾਰ ਕਰਨ ਦੀ ਇੱਛਾ ਪ੍ਰਗਟ ਕੀਤੀ। ਵਜ਼ੀਰ ਖਾਂ ਵੱਲੋਂ ਤੁਰੰਤ ਇਕ ਫ਼ੁਰਮਾਨ ਜਾਰੀ ਕਰ ਦਿੱਤਾ ਗਿਆ ਕਿ ਇਨ੍ਹਾਂ ਦਾ ਅੰਤਮ ਸਸਕਾਰ ਸਰਹਿੰਦ ਦੀ ਧਰਤੀ ਉੱਤੇ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਸਾਰੀ ਧਰਤੀ ਮੁਗ਼ਲ ਸਲਤਨਤ ਦੀ ਹੈ। ਸਸਕਾਰ ਲਈ ਦੀਵਾਨ ਟੋਡਰ ਮੱਲ ਨੇ ਜਗ੍ਹਾ ਖਰੀਦਣ ਦੀ ਪੇਸ਼ਕਸ਼ ਕੀਤੀ ਤਾਂ ਵਜ਼ੀਰ ਖਾਂ ਨੇ ਇਸ ਉੱਤੇ ਇਕ ਬਹੁਤ ਹੀ ਸਖ਼ਤ ਸ਼ਰਤ ਰੱਖ ਦਿੱਤੀ ਕਿ ਜਿੰਨੀ ਧਰਤੀ ਖਰੀਦਣੀ ਹੈ, ਉਤਨੀ ਉੱਤੇ ਖੜ੍ਹੇ ਰੁਖ਼ ਮੋਹਰਾਂ ਚਿਣੀਆਂ ਜਾਣ। ਦੀਵਾਨ ਟੋਡਰ ਮੱਲ ਨੇ ਆਪਣੇ ਸਾਰੇ ਸਾਧਨਾਂ ਤੋਂ ਧਨ ਇਕੱਠਾ ਕਰਕੇ ਸਸਕਾਰ ਲਈ ਮੋਹਰਾਂ ਖੜ੍ਹੇ ਰੁਖ਼ ਚਿਣ ਕੇ ਅੱਤਾ ਨਾਂ ਦੇ ਇਕ ਜ਼ਿਮੀਂਦਾਰ ਪਾਸੋਂ ਥੋੜ੍ਹੀ ਜਿਹੀ ਜਗ੍ਹਾ ਖਰੀਦੀ, ਜਿਸ ਉਤੇ ਤਿੰਨਾਂ ਦਾ ਸਸਕਾਰ ਕੀਤਾ ਗਿਆ। ਇਸ ਤੋਂ ਬਾਅਦ ਵਜ਼ੀਰ ਖ਼ਾਂ ਦਾ ਗੁੱਸਾ ਦੀਵਾਨ ਟੋਡਰ ਮੱਲ ਉੱਤੇ ਕਹਿਰ ਬਣ ਕੇ ਟੁੱਟਿਆ, ਜਿਸ ਕਾਰਨ ਉਸ ਨੂੰ ਸਖ਼ਤ ਪ੍ਰਸਥਿਤੀਆਂ 'ਚੋਂ ਗੁਜ਼ਰਨਾ ਪਿਆ।

'ਸੂਰਜ ਪ੍ਰਕਾਸ਼' ਦੇ ਕਰਤਾ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਨੇ ਜ਼ਿਕਰ ਕੀਤਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਰਾਏਕੋਟ ਤੋਂ ਮਾਹੀ ਨੂੰ ਸਰਹਿੰਦ ਦਾ ਹਾਲ ਪਤਾ ਕਰਨ ਲਈ ਭੇਜਿਆ ਤਾਂ ਉਸ ਨੇ ਜਾ ਕੇ ਦੱਸਿਆ ਕਿ ਉਸ ਨਿਭਾਗੇ ਦਿਨ ਬਾਬੇ ਫੂਲ ਦਾ ਪੁੱਤਰ ਤਰਲੋਕ ਸਿੰਘ ਸਰਹਿੰਦ ਸਰਕਾਰੀ ਮਾਮਲਾ ਤਾਰਨ ਆਇਆ ਹੋਇਆ ਸੀ। ਉਸ ਨੇ ਮਾਤਾ ਜੀ ਅਤੇ ਦੋਵੇਂ ਸਾਹਿਬਜ਼ਾਦਿਆਂ ਦੇ ਸਰੀਰਾਂ ਦਾ ਬੜੇ ਸਤਿਕਾਰ ਨਾਲ ਸਸਕਾਰ ਕਰਨ ਵਿਚ ਸਾਥ ਦਿੱਤਾ। ■

# ਬੀਬੀ ਭਾਗੋ ਉਰਫ਼ ਬੇਗਮ ਜੈਨਬੁਨਿਸਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸੰਸਾਰ ਅੰਦਰ ਹੱਕ, ਸੱਚ, ਧਰਮ, ਇਨਸਾਫ਼ ਅਤੇ ਮਨੁੱਖੀ ਅਧਿਕਾਰਾਂ ਲਈ ਅਨਗਿਣਤ ਸ਼ਹੀਦੀਆਂ ਹੋਈਆਂ ਹਨ। ਹਕੂਮਤ ਦੇ ਨਸ਼ੇ ਵਿਚ ਮਦਹੋਸ਼ ਜਾਬਰ ਅਤੇ ਜ਼ਾਲਮ ਹਾਕਮਾਂ ਵੱਲੋਂ ਉਨ੍ਹਾਂ ਅਸੂਲਪ੍ਰਸਤਾਂ, ਧਰਮ-ਮੂਰਤਾਂ, ਨੇਕੀ ਅਤੇ ਮਾਨਵਤਾ ਦੀਆਂ ਭਾਵਨਾਵਾਂ ਨਾਲ ਸਰਸ਼ਾਰ ਇਨਸਾਨਾਂ ਨੂੰ ਵੱਖ-ਵੱਖ ਢੰਗ-ਤਰੀਕਿਆਂ ਨਾਲ ਸ਼ਹੀਦ ਕੀਤਾ ਗਿਆ ਅਤੇ ਆਪਣੀ ਹਉਮੈ ਅਤੇ ਦਰਿੰਦਗੀ ਦੀ ਹਵਸ ਨੂੰ ਪੂਰਾ ਕੀਤਾ। ਇਨ੍ਹਾਂ ਜ਼ਾਲਮਾਂ ਵਿੱਚੋਂ ਮਨੁੱਖਤਾ ਅਤੇ ਰੱਬ ਦਾ ਖ਼ੌਫ਼ ਜਿਵੇਂ ਖੰਭ ਲਾ ਕੇ ਹੀ ਉੱਡ ਗਿਆ ਹੋਵੇ। ਇਸ ਧਰਤੀ ਉੱਤੇ ਇਕ ਹਰਣਾਖਸ਼ ਨਹੀਂ ਸਗੋਂ ਅਨਗਿਣਤ ਹਰਣਾਖਸ਼ ਆਏ ਜਿਨ੍ਹਾਂ ਨੇ ਰੱਬ-ਰਸੂਲ ਦੀ ਰਹਿਮਤ ਦਾ ਰਸਤਾ ਛੱਡ ਕੇ ਅਤੇ ਮਿਲੀਆਂ ਬਾਦਸ਼ਾਹੀਆਂ ਵਾਹਿਗੁਰੂ ਦੀ ਬਖਸ਼ਿਸ਼ ਨਾ ਸਮਝਦਿਆਂ ਖੁਦ ਦੀਆਂ ਪ੍ਰਾਪਤੀਆਂ ਹੀ ਮੰਨ ਲਈਆਂ ਅਤੇ ਨਿਸ਼ਾਨਾ ਸਭ ਦਾ ਇੱਕੋ ਰੱਬ ਦੇ ਧਰਮੀ ਅਸੂਲ-ਪ੍ਰਸਤ, ਨੇਕੀ ਅਤੇ ਨਿਮਰਤਾ ਦੇ ਮੁਜੱਸਮੇ ਦਰਵੇਸ਼ਾਂ ਉੱਤੇ ਜ਼ੁਲਮ ਢਾਹੁਣਾ ਅਤੇ ਉਨ੍ਹਾਂ ਨੂੰ ਨੇਸਤੋ-ਨਾਬੂਦ ਕਰ ਕੇ ਦੁਨੀਆਂ ਅੰਦਰ ਆਪਣੇ ਆਪ ਨੂੰ ਪਰਮਾਤਮਾ ਤੋਂ ਵੀ ਉੱਪਰ ਦੀ ਸ਼ਕਤੀ ਸਾਬਤ ਕਰਨਾ ਹੀ ਸੀ। ਜਿਵੇਂ ਹਰਣਾਖਸ਼ ਨੇ "ਜਲੇ ਹਰਣਾਖਸ਼ ਥਲੇ ਹਰਣਾਖਸ਼" ਦਾ ਨਾਅਰਾ ਦਿੱਤਾ ਸੀ। ਯਸੂਹ ਮਸੀਹ, ਮਨਸੂਰ, ਤਬਰੇਜ਼, ਸ਼ਮਸਦੀਨ, ਸੁਕਰਾਤ ਆਦਿ ਨੇਕ ਪੁਰਸ਼ਾਂ ਅਤੇ ਰੱਬ ਰੂਪ ਬੰਦਿਆਂ ਨੂੰ ਵੱਖ-ਵੱਖ ਤਰੀਕਿਆਂ ਨਾਲ ਸ਼ਹੀਦ ਕੀਤਾ ਗਿਆ। ਭਾਰਤ ਦੇ ਪੁਰਾਤਨ ਇਤਿਹਾਸ ਵੱਲ ਝਾਤੀ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਇਥੇ ਵੀ ਕਸ਼ੱਤ੍ਰੀਆਂ ਅਤੇ ਬੋਧੀਆਂ ਉੱਤੇ ਵੀ ਧਰਮ ਦੇ ਨਾਂ ਉੱਤੇ ਭਾਰੀ ਜ਼ੁਲਮ ਢਾਹਿਆ ਗਿਆ। ਭਾਰਤ ਉੱਤੇ ਇਸਲਾਮੀ ਰਾਜ ਸਥਾਪਤ ਹੋਣ ਉੱਤੇ ਭਾਰਤੀ ਹਿੰਦੂਆਂ ਨੂੰ ਇਸਲਾਮ ਦੇ ਦਾਇਰੇ ਅੰਦਰ ਲਿਆਉਣ ਹਿੱਤ ਵੀ ਲੋਭ, ਲਾਲਚ, ਪ੍ਰੇਰਨਾ ਤੋਂ ਇਲਾਵਾ ਤਲਵਾਰ ਦਾ ਸਹਾਰਾ ਲਿਆ ਗਿਆ ਜਿਸ ਦੇ ਫਲਸਰੂਪ ਕਸ਼ਮੀਰੀ ਬ੍ਰਾਹਮਣਾਂ, ਜਿਥੇ ਹਿੰਦੂ ਧਰਮ ਦਾ ਬੌਧਿਕ ਗੜ੍ਹ ਸੀ, ਨੂੰ ਇਸਲਾਮੀ ਤਲਵਾਰ ਤੋਂ ਬਚਣ ਲਈ ਸ੍ਰੀ ਗੁਰੂ ਤੇਗ਼ ਬਹਾਦਰ ਪਾਤਸ਼ਾਹ ਦੀ ਸ਼ਰਨ ਵਿਚ ਆਉਣਾ ਪਿਆ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਬਖਸ਼ੇ ਗੁਰਮਤਿ ਸਿਧਾਂਤ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਦਿੱਤੀ ਸ਼ਹੀਦੀ ਦੇ ਮਾਰਗ ਉੱਤੇ ਚੱਲਦਿਆਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ੧੧ ਮੱਘਰ ੧੭੩੨ ਬਿਕ੍ਰਮੀ ਨੂੰ ਔਰੰਗਜ਼ੇਬ ਬਾਦਸ਼ਾਹ ਦੇ ਹੁਕਮ ਤਹਿਤ ਸ਼ਹੀਦੀ ਦਿੱਤੀ ਅਤੇ ਉਹ ਸਦਾ ਲਈ ਦੁਨੀਆਂ

---

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*

ਵਿਚ ਧਰਮ ਦੀ ਚਾਦਰ ਹੋ ਨਿੱਬੜੇ।

ਸਿੱਖ ਇਤਿਹਾਸ ਦੁਨੀਆਂ ਦੇ ਇਤਿਹਾਸ ਨਾਲੋਂ ਬਿਲਕੁਲ ਨਿਵੇਕਲਾ, ਅੱਡਰਾ, ਅਸਚਰਜਤਾ ਭਰਪੂਰ, ਅਚੰਭਿਤ ਕਰਨ ਵਾਲਾ ਅਤੇ ਅਦੁੱਤੀ ਇਤਿਹਾਸ ਹੈ। ਸਿੱਖ ਇਤਿਹਾਸ ਦਾ ਹਰ ਪੰਨਾ ਹੱਕ, ਸੱਚ, ਧਰਮ, ਨੇਕੀ, ਲੋਕ-ਭਲਾਈ, ਮਨੁੱਖੀ ਅਧਿਕਾਰਾਂ ਅਤੇ ਮਾਨਵੀ ਕਦਰਾਂ-ਕੀਮਤਾਂ ਦੀ ਰਾਖੀ ਲਈ ਮਹਾਨ ਸਿੰਘ, ਸਿੰਘਣੀਆਂ ਅਤੇ ਭੁਝੰਗੀਆਂ ਨੇ ਆਪਣੇ ਪਵਿੱਤਰ ਖੂਨ ਨਾਲ ਲਿਖਿਆ ਹੈ। ਇਥੇ ਸ਼ੀਰ-ਖੋਰ ਬੱਚਿਆਂ ਤੋਂ ਲੈ ਕੇ ੯੨ ਸਾਲ ਦੀ ਵਡੇਰੀ ਉਮਰ ਦੇ ਸ਼ਹੀਦ ਭਾਈ ਮਨੀ ਸਿੰਘ ਜੀ ਤਕ ਦਾ ਸ਼ਹੀਦੀਆਂ ਦਾ ਇਤਿਹਾਸ ਹੈ। ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੇ ਗੁਰਮਤਿ ਦੇ ਮਹਾਨ ਸਿਧਾਂਤ ਉੱਤੇ ਸਾਬਤ ਕਦਮੀਂ ਅਡੋਲ, ਅਡਿੱਗ ਅਤੇ ਅਹਿੱਲ ਰਹਿੰਦਿਆਂ ਸ਼ਹੀਦੀਆਂ ਦਿੱਤੀਆਂ ਪ੍ਰੰਤੂ ਧਰਮ ਨਹੀਂ ਹਾਰਿਆ, ਜ਼ਾਲਮ ਅੱਗੇ ਗੋਡੇ ਨਹੀਂ ਟੇਕੇ, ਈਨ ਨਹੀਂ ਮੰਨੀ। ਸਤਿਗੁਰਾਂ ਦਾ ਫ਼ੁਰਮਾਨ ਹੈ:

– *ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

– *ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (ਪੰਨਾ ੧੧੦੨)*

– *ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਅਸਲ ਵਿਚ ਗੁਰਮਤਿ ਅਨੁਸਾਰ ਤਾਂ ਸ਼ਹੀਦੀ ਹੀ ਸਿੱਖੀ ਦਾ ਅਰੰਭ ਹੈ। ਸਿੱਖੀ ਦੀ ਪ੍ਰਾਪਤੀ ਲਈ ਜੀਵਨ-ਮੁਕਤ ਹੋਣਾ ਪੈਂਦਾ ਹੈ। ਗੁਰੂ ਅੱਗੇ ਆਪਣਾ ਸਭ ਕੁਝ ਅਰਪਣ ਕਰ ਕੇ ਗੁਰੂ ਦੇ ਹੁਕਮ ਅੰਦਰ ਹੀ ਵਿਚਰਨਾ ਹੁੰਦਾ ਹੈ:

*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥* *(ਪੰਨਾ ੫੫੮)*

ਇਸੇ ਸਿਧਾਂਤ ਦੇ ਬਖਸ਼ਣਹਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ ਉੱਤੇ ਬਿਠਾਇਆ ਗਿਆ ਅਤੇ ਸ਼ਹੀਦ ਕੀਤਾ ਗਿਆ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਚਾਂਦਨੀ ਚੌਂਕ ਵਿਚ ਧੜ ਨਾਲੋਂ ਸੀਸ ਵੱਖ ਕਰ ਕੇ ਸ਼ਹੀਦ ਕੀਤਾ ਗਿਆ ਅਤੇ ਇਸ ਮਹਾਨ ਸਿਧਾਂਤ ਉੱਤੇ ਕਾਇਮ ਰਹਿਣ ਵਾਲੇ ਅਨੇਕਾਂ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੂੰ ਦੇਗਾਂ ਵਿਚ ਉਬਾਲਿਆ ਗਿਆ, ਆਰਿਆਂ ਨਾਲ ਚੀਰਿਆ ਗਿਆ, ਰੂੰ ਵਿਚ ਬੰਨ੍ਹ ਕੇ ਜੀਂਦੇ-ਜੀਅ ਸਾੜਿਆ ਗਿਆ, ਖੋਪਰ ਲਾਹੇ ਗਏ। ਪੁੱਠੇ ਟੰਗ ਕੇ ਖੱਲ ਲਾਹੀ ਗਈ, ਚਰੱਖੜੀਆਂ ਉੱਤੇ ਚੜ੍ਹਾਇਆ ਗਿਆ, ਬੰਦ-ਬੰਦ ਕੱਟੇ ਗਏ, ਕੀਮਾ-ਕੀਮਾ ਕੀਤਾ ਗਿਆ, ਦੁੱਧ ਚੁੰਘਦੇ ਬੱਚਿਆਂ ਨੂੰ ਨੇਜ਼ਿਆਂ ਨਾਲ ਪ੍ਰੋ ਕੇ ਸ਼ਹੀਦ ਕੀਤਾ

ਗਿਆ। ਜੰਡਾਂ ਨਾਲ ਬੰਨ੍ਹ ਕੇ ਜੀਂਦੇ ਸਾੜਿਆ ਗਿਆ, ਗੱਡੀ ਹੇਠ ਸੀਸ ਦੇ ਕੇ ਧਰਮ ਪਾਲਦਿਆਂ ਸ਼ਹੀਦੀ ਦਿੱਤੀ ਗਈ। ਸ਼ਾਇਦ ਸ਼ਹੀਦੀਆਂ ਦੇ ਇਤਿਹਾਸ ਵਿਚ ਦੁਨੀਆਂ ਦੀ ਗਿਣਤੀ ਪੱਖੋਂ ਕੋਈ ਵੀ ਵੱਡੀ ਤੋਂ ਵੱਡੀ ਕੌਮ ਵੀ ਸਿੱਖ ਕੌਮ ਦੀ ਬਰਾਬਰੀ ਨਹੀਂ ਕਰ ਸਕਦੀ।

ਸ਼ਹੀਦੀਆਂ ਦੇ ਅਦੁੱਤੀ ਸਿੱਖ ਇਤਿਹਾਸ ਵਿਚ ਸਾਕਾ ਸਰਹਿੰਦ ਆਪਣਾ ਨਿਵੇਕਲਾ ਸਥਾਨ ਰੱਖਦਾ ਹੈ। ਜਿਥੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੂਜਨੀਕ ਮਾਤਾ ਗੁਜਰੀ ਜੀ, ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੂੰ ਸ਼ਹੀਦ ਕੀਤਾ ਗਿਆ। ਮਾਤਾ ਜੀ ਠੰਡੇ ਬੁਰਜ ਵਿਚ ਕੈਦ ਅੰਦਰ ਸ਼ਹੀਦੀ ਦਾ ਜਾਮ ਪੀ ਗਏ ਅਤੇ ਸਾਹਿਬਜ਼ਾਦਿਆਂ ਨੇ ਸਾਰੇ ਲਾਲਚਾਂ, ਪ੍ਰੇਰਨਾਵਾਂ, ਡਰਾਵਿਆਂ, ਸਹਿਮ ਅਤੇ ਜ਼ੁਲਮ ਅੱਗੇ ਡੱਟ ਕੇ ਖਲੋਂਦਿਆਂ ਅਡਿੱਗ ਅਤੇ ਅਹਿੱਲ ਰਹਿੰਦਿਆਂ ਆਪਣੇ ਧਰਮ ਅਤੇ ਸਿਧਾਂਤ ਖਾਤਰ ਕੁਰਬਾਨੀ ਦੇ ਦਿੱਤੀ। ਉਨ੍ਹਾਂ ਨੂੰ ਜੀਂਦੇ-ਜੀਅ ਕੰਧਾਂ ਵਿਚ ਚਿਣਿਆ ਗਿਆ, ਉਪਰੰਤ ਸਮਾਣੇ ਦੇ ਸਾਸ਼ਲ ਬੇਗ ਅਤੇ ਬਾਸ਼ਲ ਬੇਗ ਜਲਾਦਾਂ ਨੇ, ਜ਼ਾਲਮ ਸੂਬਾ ਸਰਹਿੰਦ ਵਜ਼ੀਰ ਖਾਨ ਅਤੇ ਸਮੇਂ ਦੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੀ ਜ਼ਾਲਮ ਅਤੇ ਜ਼ੁਲਮ ਦੀ ਨੀਤੀ ਅਨੁਸਾਰ ਦਿੱਤੇ ਹੁਕਮ ਦੀ ਪਾਲਣਾ ਕਰਦਿਆਂ ਛੋਟੇ ਮਾਸੂਮ ਬੱਚਿਆਂ ਨੂੰ ਬੇਰਹਿਮੀ ਨਾਲ ਸ਼ਹੀਦ ਕਰ ਦਿੱਤਾ। ਦੁਨੀਆਂ ਦੇ ਇਤਿਹਾਸ ਵਿਚ ਅਜਿਹੀ ਕਿਸੇ ਹੋਰ ਸ਼ਹੀਦੀ ਦੀ ਮਿਸਾਲ ਨਹੀਂ ਮਿਲਦੀ। ਇਨ੍ਹਾਂ ਨਿੱਕੀਆਂ ਜਿੰਦਾਂ ਨੇ ਵੱਡਾ ਸਾਕਾ ਕਰ ਵਿਖਾਇਆ ਅਤੇ ਦੁਨੀਆਂ ਲਈ ਸਦਾ-ਸਦਾ ਲਈ ਅਮਰ ਰੋਸ਼ਨ ਮੀਨਾਰ ਬਣ ਗਏ।

੧੭੦੪ ਈ. ਵਿਚ ਦਸਮੇਸ਼ ਜੀ ਨੇ ਮੁਗ਼ਲਾਂ ਅਤੇ ਬਾਈਧਾਰ ਦੇ ਹਿੰਦੂ ਰਾਜਿਆਂ ਦੀਆਂ ਸਹੁੰ-ਸੁਗੰਧਾਂ ਉਪਰੰਤ ਕਿਲ੍ਹਾ ਅਨੰਦਗੜ੍ਹ ਛੱਡਿਆ, ਪ੍ਰੰਤੂ ਕੁਝ ਘੰਟਿਆਂ ਬਾਅਦ ਹੀ ਧਰਮ ਦੇ ਮਖੌਟੇ ਹੇਠ ਲੁਕੇ ਹੋਏ ਔਰੰਗਜ਼ੇਬ ਦੇ ਸੂਬੇਦਾਰਾਂ ਅਤੇ ਬਾਈਧਾਰ ਦੇ ਰਾਜਿਆਂ, ਜਿਨ੍ਹਾਂ ਦੇ ਧਰਮ ਦੀ ਰਾਖੀ ਖਾਤਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹੀਦੀ ਦਿੱਤੀ ਸੀ, ਵੱਲੋਂ ਸਹੁੰ-ਸੁਗੰਧਾਂ ਨੂੰ ਛਿੱਕੇ ਉੱਤੇ ਟੰਗ ਕੇ ਗੁਰੂ ਸਾਹਿਬ ਦੇ ਕਾਫ਼ਲੇ ਉੱਤੇ ਸਿਰਸਾ ਦੇ ਕੰਢੇ ਉੱਤੇ ਭਿਆਨਕ ਹਮਲਾ ਕਰ ਦਿੱਤਾ। ਚੁਫੇਰਿਓਂ ਫ਼ੌਜੀ ਹਮਲਾ ਅਤੇ ਸਿਰਸਾ ਨਦੀ ਵਿਚ ਭਾਰੀ ਹੜ੍ਹ ਕਾਰਨ ਵੱਡੀ ਗਿਣਤੀ ਵਿਚ ਸ਼ਹੀਦੀਆਂ ਹੋਈਆਂ ਅਤੇ ਗੁਰੂ ਸਾਹਿਬ ਦਾ ਪਰਵਾਰ ਵਿੱਛੜ ਗਿਆ। ਇਸ ਵਿਛੋੜੇ ਦੀ ਯਾਦ ਨੂੰ ਗੁਰਦੁਆਰਾ ਪਰਵਾਰ ਵਿਛੋੜਾ ਸਾਹਿਬ ਨੇ ਆਪਣੀ ਹਿੱਕ ਵਿਚ ਆਉਂਦੀਆਂ ਪੀੜ੍ਹੀਆਂ ਲਈ ਸਾਂਭਿਆ ਹੋਇਆ ਹੈ।

ਪਰਵਾਰ ਵਿਛੋੜੇ ਉਪਰੰਤ ਮਾਤਾ ਗੁਜਰੀ ਜੀ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ ਇਕ ਪਾਸੇ ਨੂੰ ਚੱਲ ਪਏ ਅਤੇ ਰਸਤੇ ਵਿਚ ਗੁਰੂ-ਘਰ ਦੇ ੧੯ ਸਾਲ ਰਹੇ ਰਸੋਈਏ ਗੰਗੂ ਬ੍ਰਾਹਮਣ ਨੂੰ ਮਿਲ ਪਏ ਜਿਸ ਦੀ ਪ੍ਰੇਰਨਾ ਉੱਤੇ ਇਹ ਤਿੰਨੋਂ

ਹੀ ਉਸ ਦੇ ਪਿੰਡ ਸਹੇੜੀ (ਖੇੜੀ) ਪਹੁੰਚ ਗਏ। ਇਥੋਂ ਲੈ ਕੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੀ ਸ਼ਹੀਦੀ ਤੀਕ ਗੰਗੂ, ਸੁੱਚਾ ਨੰਦ, ਭਾਈ ਮੋਤੀ ਰਾਮ ਮਹਿਰਾ, ਦੀਵਾਨ ਟੋਡਰ ਮੱਲ, ਮਲੇਰਕੋਟਲੇ ਦਾ ਨਵਾਬ ਮੁਹੰਮਦ ਸ਼ੇਰ ਖਾਨ ਅਤੇ ਬੀਬੀ ਭਾਗੋ ਜੋ ਸੂਬਾ ਸਰਹਿੰਦ ਵਜ਼ੀਰ ਖਾਨ ਦੀ ਹਿੰਦੂ ਧਰਮ ਤੋਂ ਬਲ-ਪ੍ਰਯੋਗ ਦੁਆਰਾ ਇਸਲਾਮ ਧਰਮ ਕਬੂਲ ਕਰਨ ਉਪਰੰਤ ਬੇਗਮ ਜੈਨਬੁਨਿਸਾ ਬਣੀ ਵੱਲੋਂ ਨਿਭਾਇਆ ਰੋਲ ਅਤੀ ਮਹੱਤਵਪੂਰਨ ਹੈ ਜਿਨ੍ਹਾਂ ਦੇ ਵਿਚਾਰ, ਵਿਹਾਰ ਅਤੇ ਕਰਤੱਵ ਤੋਂ ਮਨੁੱਖਤਾ ਅੰਦਰ ਸਦੀਵ ਹੀ ਮੌਜੂਦ ਨੇਕੀ ਅਤੇ ਬਦੀ ਦੀਆਂ ਸ਼ਕਤੀਆਂ ਸਹਿਜੇ ਹੀ ਪਹਿਚਾਣੀਆਂ ਜਾ ਸਕਦੀਆਂ ਹਨ। ਸੱਚ-ਧਰਮ ਦੀਆਂ ਮੂਰਤਾਂ ਅਤੇ ਧਰਮ ਦੇ ਮਖੌਟੇ ਪਹਿਨ ਕੇ ਜ਼ੁਲਮ ਢਾਹ ਰਹੇ ਜਾਬਰਾਂ ਅਤੇ ਜ਼ਾਲਮਾਂ ਦੀ ਪਹਿਚਾਨ ਕਰਨੀ ਸੌਖੀ ਹੋ ਜਾਂਦੀ ਹੈ। ਭਾਈ ਮੋਤੀ ਰਾਮ ਮਹਿਰਾ ਅਤੇ ਦੀਵਾਨ ਟੋਡਰ ਮੱਲ, ਜਿਨ੍ਹਾਂ ਦੋਹਾਂ ਨੂੰ ਨੇਕੀ ਕਰਨ ਬਦਲੇ ਸਮੇਤ ਪਰਵਾਰ ਕੋਹਲੂ ਥਾਈਂ ਪੀੜ ਕੇ ਕੀਮਾ-ਕੀਮਾ ਕੀਤਾ ਗਿਆ, ਬਾਰੇ ਅਜੇ ਬਹੁਤ ਕੁਝ ਕੀਤੇ ਜਾਣ ਦੀ ਲੋੜ ਹੈ। ਇਸ ਤੋਂ ਜ਼ਿਆਦਾ ਬੇਇਨਸਾਫ਼ੀ ਬੀਬੀ ਭਾਗੋ ਉਰਫ਼ ਬੇਗਮ ਜੈਨਬੁਨਿਸਾ ਨਾਲ ਕੀਤੀ ਗਈ ਹੈ, ਜਿਸ ਨਾਲ ਲਿਖਾਰੀਆਂ ਨੇ ਤਾਂ ਕੀ, ਸਗੋਂ ਸਾਡੇ ਢਾਡੀ ਅਤੇ ਕਵੀਸ਼ਰ ਭਰਾਵਾਂ ਨੇ ਵੀ ਇਨਸਾਫ਼ ਨਹੀਂ ਕੀਤਾ। ਹਾਂ! ਮਹਾਨ ਵਿਦਵਾਨ, ਚਿੰਤਕ ਅਤੇ ਕਵੀ ਭਾਈ ਵੀਰ ਸਿੰਘ ਜੀ ਨੇ ਜ਼ਰੂਰ ਬੇਗਮ ਜੈਨਬੁਨਿਸਾ ਬਾਰੇ ਕਾਵਿ-ਨਾਟ ਲਿਖਿਆ ਅਤੇ ਜਿਸ ਉੱਤੇ ਆਲੋਚਨਾਤਮਕ ਨਿਬੰਧ ਡਾ. ਗੁਰਬਚਨ ਸਿੰਘ ਰਾਹੀ ਜੀ ਨੇ 'ਜੈਨਾ ਦਾ ਵਿਰਲਾਪ' ਸਿਰਲੇਖ ਹੇਠ ਲਿਖੀ ਪੁਸਤਕ ਵਿਚ ਜ਼ਰੂਰ ਲਿਖਿਆ ਹੈ। ਇਹ ਦੋਨੋਂ ਹੀ ਇਸ ਪੱਖੋਂ ਧੰਨਵਾਦ ਦੇ ਪਾਤਰ ਹਨ। ਇਸ ਲੇਖ ਵਿਚ ਬੀਬੀ ਭਾਗੋ ਉਰਫ਼ ਬੇਗਮ ਜੈਨਬੁਨਿਸਾ ਉਰਫ਼ ਬੇਗਮ ਜੈਨਾ ਬਾਰੇ ਸੰਖੇਪ ਚਰਚਾ ਕਰ ਰਹੇ ਹਾਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਨੂੰ ਖਿਡਾਉਣ ਵਾਸਤੇ ਰਾਜਪੂਤ ਖਾਨਦਾਨ ਦੀ ਇਕ ਬੀਬੀ ਆਪਣੇ ਪਤੀ ਸਮੇਤ ਗੁਰੂ ਜੀ ਦੇ ਮਹਿਲਾਂ ਵਿਚ ਸੇਵਾ ਕਰਦੀ ਸੀ। ਉਸ ਦੀਆਂ ਕਈ ਸਹੇਲੀਆਂ ਸਨ ਜੋ ਅਕਸਰ ਉਸ ਨੂੰ ਮਿਲਣ ਲਈ ਸ੍ਰੀ ਅਨੰਦਪੁਰ ਸਾਹਿਬ ਆਉਂਦੀਆਂ ਜਾਂਦੀਆਂ ਰਹਿੰਦੀਆਂ ਸਨ। ਗੁਰੂ ਜੀ ਦੀ ਅਦੁੱਤੀ ਸ਼ਖਸੀਅਤ ਅਤੇ ਅਲੌਕਿਕ ਸਰਗਰਮੀਆਂ ਕਾਰਨ ਸ੍ਰੀ ਅਨੰਦਪੁਰ ਸਾਹਿਬ ਉਸ ਸਮੇਂ ਸਾਰੇ ਪੰਜਾਬ ਦੀ ਖਿੱਚ ਦਾ ਕੇਂਦਰ ਬਣਿਆ ਹੋਇਆ ਸੀ। ਉਸ ਦੀ ਇਕ ਸਹੇਲੀ ਸੁਹਾਗੋ ਬਿਲਾਸਪੁਰ ਰਾਜੇ ਦੇ ਮਹਿਲਾਂ ਵਿਚ ਨੌਕਰਾਣੀ ਸੀ। ਉਹ ਅਕਸਰ ਸ੍ਰੀ ਅਨੰਦਪੁਰ ਸਾਹਿਬ ਆ ਕੇ ਆਪਣੀ ਸਹੇਲੀ ਨੂੰ ਮਿਲਦੀ ਸੀ ਅਤੇ ਗੁਰੂ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੁੰਦੀ ਸੀ। ਬਿਲਾਸਪੁਰ ਦੀ ਰਾਣੀ ਚੰਪਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਧਾਲੂ ਸੀ। ਇਸ ਕਰਕੇ ਵੀ ਸੁਹਾਗੋ ਦਾ ਆਉਣ-ਜਾਣ ਸ੍ਰੀ ਅਨੰਦਪੁਰ ਸਾਹਿਬ ਬਣਿਆ ਰਹਿੰਦਾ ਸੀ। ਸੁਹਾਗੋ ਦੇ ਨਾਲ ਉਸ ਦੀ ਧੀ ਭਾਗੋ ਨੂੰ ਵੀ ਗੁਰੂ ਜੀ ਦੇ ਦਰਸ਼ਨ ਕਰਨ ਦਾ ਮੌਕਾ ਮਿਲਦਾ ਰਹਿੰਦਾ ਸੀ। ਉਸ ਦੇ ਬਾਲ-ਮਨ ਉੱਪਰ ਸ੍ਰੀ ਅਨੰਦਪੁਰ

ਸਾਹਿਬ ਦੀ ਇਲਾਹੀ ਸ਼ਾਨ ਦਾ ਬੜਾ ਡੂੰਘਾ ਪ੍ਰਭਾਵ ਪੈਂਦਾ ਹੋਵੇਗਾ। ਇਸ ਕਰਕੇ ਉਹ ਵੀ ਗੁਰੂ-ਘਰ ਪ੍ਰਤੀ ਸ਼ਰਧਾ-ਭਾਵਨਾ ਰੱਖਦੀ ਸੀ।

ਜਵਾਨ ਹੋਣ 'ਤੇ ਭਾਗੋ ਦੀ ਸੁੰਦਰਤਾ ਵਿਚ ਨਵਾਂ ਨਿਖਾਰ ਆਉਂਦਾ ਹੈ। ਉਸ ਵੇਲੇ ਮੁਗ਼ਲ ਹਾਕਮ ਕਿਸੇ ਵੀ ਹਿੰਦੂ ਲੜਕੀ ਨੂੰ ਆਪਣੇ ਹਰਮ ਵਿਚ ਪਾ ਲੈਂਦੇ ਸਨ। ਉਨ੍ਹਾਂ ਸਮਿਆਂ ਵਿਚ ਹਿੰਦੂਆਂ ਦੀਆਂ ਬਹੂ-ਬੇਟੀਆਂ ਨਾਲ ਅਜਿਹਾ ਵਰਤਾਰਾ ਆਮ ਕੀਤਾ ਜਾਂਦਾ ਸੀ। ਸੁੰਦਰ ਲੜਕੀਆਂ ਨੂੰ ਜਬਰੀ ਚੁੱਕ ਕੇ ਲੈ ਜਾਇਆ ਜਾਂਦਾ ਸੀ। ਉਨ੍ਹਾਂ ਦੇ ਡੋਲੇ ਲੁੱਟ ਲਏ ਜਾਂਦੇ ਸਨ। ਜਵਾਨ ਹੋਣ 'ਤੇ ਬੀਬੀ ਭਾਗੋ ਦੇ ਮਾਤਾ-ਪਿਤਾ ਨੇ ਉਸ ਦਾ ਵਿਆਹ ਸਰਹਿੰਦ ਦੇ ਨੇੜੇ ਹੀ ਕਿਸੇ ਥਾਂ ਕਰ ਦਿੱਤਾ। ਜਦੋਂ ਡੋਲਾ ਆ ਰਿਹਾ ਸੀ ਤਾਂ ਉਸ ਦੀ ਸੁੰਦਰਤਾ ਦੀ ਧੁੰਮ ਪਹਿਲਾਂ ਹੀ ਇਲਾਕੇ ਵਿਚ ਪੈ ਚੁੱਕੀ ਸੀ। ਸਰਹਿੰਦ ਦੇ ਨਵਾਬ ਦੇ ਸਿਪਾਹੀਆਂ ਨੇ ਉਸ ਦਾ ਡੋਲਾ ਲੁੱਟ ਲਿਆ ਅਤੇ ਬੀਬੀ ਭਾਗੋ ਨੂੰ ਨਵਾਬ ਦੇ ਮਹਿਲਾਂ ਵਿਚ ਪਹੁੰਚਾ ਦਿੱਤਾ। ਨਵਾਬ ਉਸ ਨੂੰ ਕਈ ਤਰ੍ਹਾਂ ਨਾਲ ਤੰਗ-ਪ੍ਰੇਸ਼ਾਨ ਕਰ ਕੇ ਮੁਸਲਮਾਨ ਬਣਾ ਲੈਂਦਾ ਹੈ ਅਤੇ ਉਸ ਨਾਲ ਨਿਕਾਹ ਕਰਵਾ ਲੈਂਦਾ ਹੈ। ਉਹ ਹੁਣ ਬੀਬੀ ਭਾਗੋ ਤੋਂ ਬੇਗਮ ਜੈਨਬੁਨਿਸਾ ਬਣ ਚੁੱਕੀ ਸੀ। ਉਸ ਦਾ ਧਰਮ, ਉਸ ਦਾ ਸਭਿਆਚਾਰ ਅਤੇ ਉਸ ਦਾ ਨਾਂ ਬਦਲ ਚੁੱਕਾ ਸੀ, ਪਰ ਉਸ ਦੀ ਆਤਮਾ ਨਹੀਂ ਬਦਲੀ ਸੀ। ਉਸ ਦੇ ਦਿਲ ਵਿਚ ਅਜੇ ਵੀ ਗੁਰੂ ਲਈ ਅਥਾਹ ਸ਼ਰਧਾ ਸੀ।

ਇਸ ਲਈ ਜਦੋਂ ਗੰਗੂ ਬ੍ਰਾਹਮਣ ਦੀ ਸਾਜ਼ਸ਼ ਨਾਲ ਗੁਰੂ ਜੀ ਦੇ ਦੋਵੇਂ ਛੋਟੇ ਸਾਹਿਬਜ਼ਾਦੇ ਬਾਬਾ ਫ਼ਤਹਿ ਸਿੰਘ ਜੀ ਅਤੇ ਬਾਬਾ ਜ਼ੋਰਾਵਰ ਸਿੰਘ ਜੀ ਨਵਾਬ ਦੀ ਕੈਦ ਵਿਚ ਪਹੁੰਚ ਜਾਂਦੇ ਹਨ ਤਾਂ ਜੈਨਾ ਬੇਗਮ ਉਨ੍ਹਾਂ ਦੇ ਬਚਾਅ ਲਈ ਨਵਾਬ ਵਜ਼ੀਰ ਖਾਨ ਤੋਂ ਕਸਮਾਂ ਲੈ ਲੈਂਦੀ ਹੈ ਪਰ ਕਾਜ਼ੀਆਂ/ਮੁਲਾਣਿਆਂ ਅਤੇ ਸੁੱਚਾ ਨੰਦ ਵਰਗਿਆਂ ਦਾ ਭੜਕਾਇਆ ਵਜ਼ੀਰ ਖਾਨ ਬੱਚਿਆਂ ਨੂੰ ਨੀਹਾਂ ਵਿਚ ਚਿਣਵਾਉਣ ਉਪਰੰਤ ਕਤਲ ਕਰਵਾ ਦਿੰਦਾ ਹੈ।

ਇਸ ਦਾ ਜੈਨਾ ਨੂੰ ਬੜਾ ਭਾਰੀ ਦੁੱਖ ਹੁੰਦਾ ਹੈ ਅਤੇ ਉਹ ਨਵਾਬ ਨਾਲ ਲੜਦੀ ਹੈ ਅਤੇ ਉਸ ਨੂੰ ਬੁਰਾ/ਭਲਾ ਕਹਿੰਦੀ ਹੋਈ ਆਪਣੇ ਦਿਲ ਦਾ ਦੁੱਖ ਪ੍ਰਗਟ ਕਰਦੀ ਹੈ ਅਤੇ ਬੱਚਿਆਂ ਉੱਪਰ ਹੋਏ ਜ਼ੁਲਮ ਲਈ ਦਿਲੋਂ ਵਿਰਲਾਪ ਕਰਦੀ ਹੈ। ਉਸ ਦੇ ਪੁਰਾਣੇ ਸੰਸਕਾਰ ਮੁੜ ਜੀਅ ਉਠਦੇ ਹਨ। ਉਹ ਜੈਨਾ ਬੇਗਮ ਨਾ ਰਹਿ ਕੇ ਬੀਬੀ ਭਾਗੋ ਬਣ ਜਾਂਦੀ ਹੈ ਅਤੇ ਆਪਣੇ ਮੁਸਲਮਾਨ ਬਣਨ 'ਤੇ ਪਛਤਾਉਂਦੀ ਹੈ:

*ਹਿੰਦੂ ਖੋਇਆ ਈਮਾਨ,*
*ਕਲੰਕਿਤ ਕੀਤਾ ਨਾਮ ਹੈ ਬਾਪ ਕਾ।*
*ਰਖੀ ਖਸਮੇ ਨਾ ਆਨ,*
*ਮੰਨੀ ਨਹੀਂ ਗੱਲ ਭੀ ਇਕ ਹੈ। ਹਾਇ ਮੈ ਬਿਕਾਰ!*
*ਕਿਉਂ ਆਪਣਾ ਜਨਮ ਮੈਂ ਗਾਲਿਆ?*

ਉਹ ਨਵਾਬ ਨੂੰ ਆਖਦੀ ਹੈ ਕਿ ਤੂੰ ਡਾਢਾ ਜ਼ੁਲਮ ਕੀਤਾ ਹੈ। ਰੱਬ ਦੇ ਬੱਚੇ ਮਾਰੇ ਹਨ। ਮੇਰੇ ਉੱਤੇ ਰੱਬ ਦਾ ਡਾਢਾ ਕਹਿਰ ਟੁੱਟੇਗਾ:

*ਬੱਚੇ ਮਾਰੇ ਰਸਾਬ।*
*ਮਾਸੂਮਾਂ ਦਾ ਹਾਏ ਲਹੂ ਵੀਟਿਆ।*
*ਕੰਧੀ ਚਿਣ ਦੇ ਅਜ਼ਾਬ,*
*ਮਾਰੇ ਤੁਸਾਂ ਬਾਲਕੇ ਰੱਬ ਦੇ।*
*ਟੁੱਟੂ ਕਹਿਰੋ ਕਮਾਲ,*
*ਸਾਈਂ ਦਾ ਸਿਰ ਸਾਡੜੇ ਰਾਜਿਆ।*
*ਆਉਂਦੇ ਤਕ ਥਾਂ ਭੂਚਾਲ ਧਰਤੀ ਤਾਂ ਪਾਟੇਗੀ ਖਬਰੇ।*

ਉਹ ਸਾਹਿਬਜ਼ਾਦਿਆਂ ਦੇ ਦੁੱਖ ਵਿਚ ਵਿਆਕੁਲ ਹੋ ਜਾਂਦੀ ਹੈ। ਉਸ ਨੂੰ ਹੁਣ ਨਵਾਬ ਦਾ ਮਹਿਲ ਨਰਕ ਵਿਖਾਈ ਦੇਣ ਲੱਗਦਾ ਹੈ। ਉਹ ਵੀ ਸਾਹਿਬਜ਼ਾਦਿਆਂ ਦੇ ਨਾਲ ਜਾਣ ਲਈ ਤਾਂਘਦੀ ਹੈ ਅਤੇ ਆਖਦੀ ਹੈ:

*ਧ੍ਰਿਗ ਧ੍ਰਿਗ ਮੈਨੂੰ ਧਿਕਾਰ ਗਵਾਇਆ ਧਰਮ ਨੂੰ ਮੈਂ ਮਾਲ ਤੇ*
*ਜੈ ਜੈ ਜੈ ਜੈਕਾਰ ਤੁਸਾਨੂੰ ਧਰਮ ਹੈ ਜਿਨ੍ਹਾਂ ਪਾਲਿਆ*
*ਲੈ ਕੇ ਚਲੋ ਵੇ ਨਾਲ ਮੈਨੂੰ ਮੈਂ ਗੋਲੀ ਬਣਾਂ ਆਪ ਦੀ।*

ਇਸ ਤਰ੍ਹਾਂ ਜ਼ਾਰੋ-ਜ਼ਾਰ ਵਿਰਲਾਪ ਕਰਦੀ ਹੋਈ ਉਹ ਆਪਣੇ ਆਪ ਨੂੰ ਖੰਜਰ ਮਾਰ ਕੇ ਜਾਨ ਦੇ ਦਿੰਦੀ ਹੈ। ਇਸ ਤਰ੍ਹਾਂ ਬੀਬੀ ਭਾਗੋ ਸਾਹਿਬਜ਼ਾਦਿਆਂ ਦੀ ਯਾਦ ਵਿਚ ਧਰਮ ਤੋਂ ਆਪਣੇ ਆਪ ਨੂੰ ਕੁਰਬਾਨ ਕਰ ਦਿੰਦੀ ਹੈ ਤੇ ਗੁਰੂ ਨਾਲ ਟੁੱਟੀ ਗੰਢ ਕੇ ਮੁਕਤ ਹੋ ਜਾਂਦੀ ਹੈ।

ਉਕਤ ਸਾਰੀ ਚਰਚਾ ਤੋਂ ਦੋ ਗੱਲਾਂ ਸਪੱਸ਼ਟ ਹੁੰਦੀਆਂ ਹਨ। ਪਹਿਲੀ ਇਹ ਕਿ ਭਾਵੇਂ ਬੀਬੀ ਭਾਗੋ ਦਾ ਡੋਲਾ ਜ਼ੋਰ-ਜਬਰੀ ਲੁੱਟ ਲਿਆ ਗਿਆ ਅਤੇ ਉਸ ਨੂੰ ਸੂਬਾ ਸਰਹਿੰਦ ਦੇ ਹਰਮ ਵਿਚ ਲੰਮਾ ਸਮਾਂ ਹਰ ਤਰੀਕੇ ਨਾਲ ਇਸਲਾਮ ਧਰਮ ਕਬੂਲ ਕਰਨ ਲਈ ਦਬਾਅ ਪਾਇਆ ਗਿਆ ਅਤੇ ਪ੍ਰੇਰਿਆ ਗਿਆ ਜੋ ਅੰਤ ਨੂੰ ਸਫਲ ਹੋਇਆ ਅਤੇ ਉਸ ਬੀਬੀ ਨੇ ਮਜਬੂਰੀ ਵੱਸ ਇਸਲਾਮ ਧਰਮ ਕਬੂਲ ਵੀ ਕਰ ਲਿਆ ਪ੍ਰੰਤੂ ਉਸ ਦੇ ਧੁਰ ਅੰਦਰ ਅੰਤਹਕਰਣ ਵਿਚ ਗੁਰੂ-ਘਰ ਪ੍ਰਤੀ ਸਨੇਹ ਅਤੇ ਸ਼ਰਧਾ ਕਾਇਮ ਰਹੀ। ਉਹ ਮੁਸਲਮਾਨ ਪਹਿਰਾਵੇ ਵਿਚ ਹੁੰਦੀ ਹੋਈ ਵੀ ਆਤਮਾ ਕਰਕੇ ਗੁਰੂ-ਘਰ ਦੀ ਸ਼ਰਧਾਲੂ ਹੀ ਰਹੀ। ਦੂਸਰੀ ਗੱਲ ਜੋ ਸਾਹਮਣੇ ਆਉਂਦੀ ਹੈ ਕਿ ਉਹ ਔਰਤ ਸੀ ਅਤੇ ਹਰ ਔਰਤ ਮਾਂ ਹੁੰਦੀ ਹੈ ਅਤੇ ਮਾਂ ਅੰਦਰ ਮਮਤਾ ਦਾ ਅਥਾਹ ਸਮੁੰਦਰ ਰੱਬ ਵੱਲੋਂ ਹੀ ਬਖਸ਼ਿਸ਼ ਕੀਤਾ ਹੁੰਦਾ ਹੈ। ਗੁਰੂ ਸਾਹਿਬਾਨ, ਭਗਤਾਂ, ਪ੍ਰੋ. ਮੋਹਨ ਸਿੰਘ ਵਰਗੇ ਲਿਖਾਰੀਆਂ ਨੇ 'ਮਾਂ ਮਹਾਨ' ਦੇ ਸਦਗੁਣਾਂ ਦੀ ਭਰਪੂਰ ਚਰਚਾ ਅਤੇ ਸ਼ਲਾਘਾਂ ਕੀਤੀ ਹੈ। ਸੱਚਮੁਚ ਹੀ ਮਾਂ ਧਰਤੀ ਉੱਤੇ ਚੱਲਦਾ-ਫਿਰਦਾ, ਜੀਂਦਾ-ਜਾਗਦਾ ਰੱਬ ਹੁੰਦਾ ਹੈ ਅਤੇ ਹਰ ਮਾਂ ਦੀ ਲੋਚਾ

'ਬੱਚੇ ਜਿਉਣ ਸਭ ਮਾਵਾਂ ਦੇ' ਹੀ ਹੁੰਦੀ ਹੈ। ਇਸ ਲਈ ਬੇਗਮ ਜੈਨਾ ਅੰਦਰ ਧੜਕਦਾ 'ਮਾਂ-ਦਿਲ' ਆਪਣੇ ਵਿਤ ਅਨੁਸਾਰ ਸੂਬੇ ਸਰਹਿੰਦ ਨੂੰ ਮਾਸੂਮਾਂ ਨੂੰ ਸ਼ਹੀਦ ਨਾ ਕਰਨ ਲਈ ਵਰਜਦਾ ਰਿਹਾ। ਉਸ ਨੂੰ ਆਪਣੇ ਘਰ ਵਿਚ ਉਸ ਦੇ ਆਪਣੇ ਖੇਡਦੇ ਬੱਚੇ ਵੀ ਗੁਰਾਂ ਦੇ ਲਾਲਾਂ ਵਰਗੇ ਹੀ ਲੱਗਦੇ ਸਨ। ਉਹ ਮਹਿਸੂਸ ਕਰਦੀ ਸੀ ਕਿ ਜੇਕਰ ਇਸ ਤਰ੍ਹਾਂ ਕੋਈ ਦੁਸ਼ਮਣ ਉਸ ਦੇ ਬੱਚਿਆਂ ਨਾਲ ਇਸ ਤਰ੍ਹਾਂ ਅਤਿਆਚਾਰ ਕਰੇ ਤਾਂ ਉਸ ਦੇ ਮਨ ਉੱਤੇ ਕੀ ਵਾਪਰੇਗੀ। ਪ੍ਰੰਤੂ ਜਦੋਂ ਉਸ ਦੀਆਂ ਅਰਜ਼ੋਈਆਂ ਅਤੇ ਦਲੀਲਾਂ ਨੂੰ ਸੂਬਾ ਸਰਹਿੰਦ ਨੇ ਆਪਣੀ ਮੁਤੱਸਬੀ ਨੀਤੀ ਅਨੁਸਾਰ ਮਧੋਲ ਦਿੱਤਾ ਅਤੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਦਿੱਤਾ ਤਾਂ ਉਸ ਨੇ ਆਪਣੇ ਸੀਨੇ ਅੰਦਰ ਖੰਜਰ ਖੋਭ ਕੇ ਆਪਣੀ ਜੀਵਨ-ਲੀਲ੍ਹਾ ਸਮਾਪਤ ਕਰ ਗੁਰੂ ਪ੍ਰਤੀ ਆਪਣੀ ਵਫ਼ਾਦਾਰੀ ਨਿਭਾ ਦਿੱਤੀ ਅਤੇ ਉਸ ਦੇ ਅੰਦਰ ਛੁਪੇ 'ਮਾਂ ਦੀ ਮਮਤਾ ਦੇ ਹੰਝੂ' ਖੂਨ ਬਣ ਕੇ ਵਹਿ ਗਏ ਅਤੇ ਭਵਿੱਖ ਦੀਆਂ ਮਾਵਾਂ ਲਈ ਇਕ ਅਤੀ ਭਾਵਪੂਰਤ ਸੰਦੇਸ਼ ਛੱਡ ਗਏ।

ਪਦਾਰਥਵਾਦ ਦੇ ਇਸ ਯੁੱਗ ਵਿਚ ਜਦੋਂ ਮਨੁੱਖ ਕਾਦਰ ਨੂੰ ਭੁਲਾ ਕੇ ਕੁਦਰਤ ਨੂੰ ਨਸ਼ਟ ਕਰਨ ਉੱਤੇ ਤੁਲਿਆ ਹੋਇਆ ਹੈ, ਚੰਦ ਉੱਤੇ ਸਵਾਰ ਹੋ ਕੇ ਸਮੁੰਦਰ ਅਤੇ ਸੂਰਜ ਦੀ ਸੱਤਾ ਅਤੇ ਸ਼ਕਤੀ ਜਾਣਨ ਦੀ ਖੋਜ ਵਿਚ ਲੱਗਾ ਹੋਇਆ ਹੈ, ਪ੍ਰੰਤੂ ਆਪਣੇ ਆਪ ਨੂੰ ਜਾਣਨ ਦਾ ਯਤਨ ਨਹੀਂ ਕਰ ਰਿਹਾ। ਅੰਨ੍ਹੀ ਪਦਾਰਥਕ ਤਰੱਕੀ ਲਈ ਸਾਰੀਆਂ ਸਮਾਜਿਕ ਕਦਰਾਂ-ਕੀਮਤਾਂ, ਨੈਤਿਕਤਾ, ਮਨੁੱਖੀ ਹਮਦਰਦੀ ਨਾਲ ਖਿਲਵਾੜ ਕਰ ਰਿਹਾ ਹੈ। ਇਸੇ ਅੰਨ੍ਹੀ ਦੌੜ ਵਿਚ 'ਮਾਂ' ਬੱਚੀ ਨੂੰ ਮਾਤਾ ਦੇ ਗਰਭ ਵਿਚ ਜਨਮ ਤੋਂ ਪਹਿਲਾਂ ਹੀ ਖਤਮ ਕਰ ਰਹੀ ਹੈ। ਜਦੋਂ ਇਸ ਗ਼ੈਰ-ਕੁਦਰਤੀ, ਅਨੈਤਿਕ, ਜੁਰਮੀ ਅਤੇ ਪਾਪੀ ਕਾਰਵਾਈਆਂ ਦੇ ਨਤੀਜੇ ਮੀਡੀਆ ਰਾਹੀਂ ਲੋਕਾਂ ਦੇ ਸਾਹਮਣੇ ਆਉਂਦੇ ਹਨ ਤਾਂ ਆਤਮਾ ਦਹਿਲ ਜਾਂਦੀ ਹੈ ਅਤੇ ਇਹ ਸੋਚਣ ਉੱਤੇ ਮਜਬੂਰ ਹੋ ਜਾਂਦੀ ਹੈ ਕਿ ਕੀ ਸੱਚਮੁਚ ਮਨੁੱਖ ਦੁਨੀਆਂ ਦਾ 'ਸਿਕਦਾਰ' (Crown and Glory) ਕਹਾਉਣ ਦਾ ਹੱਕਦਾਰ ਹੈ? ਇਹ ਤਾਂ ਦਰਿੰਦਗੀ ਦੀ ਇੰਤਹਾ ਹੈ! ਇਸ ਦੇ ਵਾਂਗ ਹੀ ਇਕ ਹੋਰ ਘੋਰ ਪਾਪ ਅਤੇ ਅਨੈਤਿਕ ਕੁਕਰਮ ਹੋ ਰਿਹਾ ਹੈ, ਜਿਸ ਬਾਰੇ ਪੜ੍ਹ-ਸੁਣ ਕੇ ਮਨੁੱਖ ਨੂੰ ਅਤਿ ਸ਼ਰਮਿੰਦਾ ਹੋਣਾ ਪੈਂਦਾ ਹੈ। ਉਹ ਹੈ ਪਿਤਾ-ਧੀ ਅਤੇ ਭਰਾ-ਭੈਣ ਦੇ ਪਵਿੱਤਰ ਰਿਸ਼ਤਿਆਂ ਦੀ ਭੰਗ ਹੋ ਰਹੀ ਪਵਿੱਤਰਤਾ ਅਤੇ ਇਨ੍ਹਾਂ ਪਵਿੱਤਰ ਰਿਸ਼ਤਿਆਂ ਨਾਲ ਕੀਤਾ ਜਾ ਰਿਹਾ ਖਿਲਵਾੜ। ਤਰੱਕੀ ਜ਼ਰੂਰ ਹੋਣੀ ਚਾਹੀਦੀ ਹੈ ਪ੍ਰੰਤੂ ਕੇਵਲ ਆਰਥਿਕ ਹੀ ਨਹੀਂ ਸਗੋਂ ਸਰਬਪੱਖੀ ਤਰੱਕੀ ਹੋਣੀ ਚਾਹੀਦੀ ਹੈ। ਸਤਿਗੁਰਾਂ ਨੇ ਮਨੁੱਖ ਲਈ ਚਾਰੇ ਪਦਾਰਥਾਂ ਦੀ ਮੰਗ ਕੀਤੀ ਹੈ ਅਤੇ ਉਨ੍ਹਾਂ ਦੀ ਪ੍ਰਾਪਤੀ ਲਈ ਨੇਕ ਪੁਰਸ਼ਾਂ ਦੀ ਸੇਵਾ ਲਈ ਪ੍ਰੇਰਿਤ ਕੀਤਾ। ਫ਼ੁਰਮਾਨ ਹੈ:

*ਚਾਰਿ ਪਦਾਰਥ ਜੇ ਕੋ ਮਾਗੈ॥*
*ਸਾਧ ਜਨਾ ਕੀ ਸੇਵਾ ਲਾਗੈ॥* *(ਪੰਨਾ ੨੬੬)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਦੀ ਸਮਾਜਿਕ, ਆਰਥਿਕ, ਰਾਜਨੀਤਿਕ ਅਤੇ ਧਾਰਮਿਕ ਤਰੱਕੀ ਦਾ ਸਿਧਾਂਤ ਪੇਸ਼ ਕੀਤਾ ਹੈ, ਜੋ ਸਾਰੀ ਲੋਕਾਈ ਦੀ ਭਲਾਈ ਲਈ ਹੈ। ਇਸ ਦਾ ਨਿਯਮ ਕਿਰਤ ਕਰਨ, ਵੰਡ ਛਕਣ, ਨਾਮ ਜਪਣ ਅਤੇ ਸੇਵਾ-ਸਿਮਰਨ ਨੂੰ ਬਣਾਇਆ, ਜਿਸ ਦਾ ਆਧਾਰ ਦਇਆ ਅਤੇ ਸੰਤੋਖ ਨੂੰ ਬਣਾਇਆ ਹੈ ਅਰਥਾਤ 'ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥' (ਪੰਨਾ ੩) ਇਸ ਲਈ ਆਓ! ਮਾਂ ਨੂੰ ਮਾਂ ਦੇ ਗਰਭ ਵਿਚ ਨਾ ਮਾਰੀਏ। ਉਸ ਨੂੰ ਸੰਸਾਰ ਦੀ ਹਵਾ ਅਤੇ ਰੋਸ਼ਨੀ ਮਾਣਨ ਦਾ ਮੌਕਾ ਦੇਈਏ ਤਾਂ ਜੋ ਸੰਸਾਰ ਦਾ ਸਿਲਸਿਲਾ ਚੱਲਦਾ ਰਹੇ। ਮਾਂ ਦੀ ਅਣਹੋਂਦ ਵਿਚ ਸੰਸਾਰ ਦੀ ਹੋਂਦ-ਹਸਤੀ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਬੱਚਿਆਂ ਦੀ ਮਾਂ ਜੈਨਾ ਨੇ ਤਾਂ ਗੁਰੂ ਕੇ ਲਾਲਾਂ ਦੀ ਸ਼ਹੀਦੀ ਨੂੰ ਨਾ ਸਹਾਰਦਿਆਂ ਹੋਇਆਂ ਆਪਣੀ ਜਾਨ ਦੇ ਦਿੱਤੀ, ਪ੍ਰੰਤੂ ਉਹ ਕਿਹੋ ਜਿਹੀਆਂ ਮਾਤਾਵਾਂ ਹਨ ਜਿਹੜੀਆਂ ਆਪਣੀਆਂ ਬੱਚੀਆਂ ਨੂੰ ਆਪਣੇ ਹੀ ਗਰਭ ਵਿਚ ਸਦਾ ਦੀ ਨੀਂਦ ਸੁਲਾ ਕੇ ਉਨ੍ਹਾਂ ਦਾ ਕਤਲ ਕਰਦੀਆਂ ਹਨ।



---

***ਨੀਂਹਾਂ 'ਚ ਖੜ੍ਹੇ ਮੁਸਕਰਾਉਂਦੇ ਦੋ ਚਾਨਣ ਦੇ ਮੁਨਾਰੇ*** ***(ਸਫ਼ਾ ੪੪ ਦਾ ਬਾਕੀ ਹਿੱਸਾ)***

ਆਤਮ-ਸਨਮਾਨ, ਮਨੁੱਖੀ ਗੌਰਵ, ਅਧਿਕਾਰਾਂ, ਕਦਰਾਂ-ਕੀਮਤਾਂ ਅਤੇ ਉੱਚੇ-ਸੁੱਚੇ ਮਨੁੱਖੀ ਆਦਰਸ਼ਾਂ ਖ਼ਾਤਰ ਜੂਝਣ ਵਾਲੇ ਜੁਝਾਰੂਆਂ/ਸੂਰਬੀਰ ਲੋਕਾਂ ਲਈ ਨਿਰਸੰਦੇਹ ਸਾਕਾ-ਸਰਹਿੰਦ ਸਦਾ-ਸਦਾ ਲਈ ਇਕ ਪ੍ਰੇਰਨਾ-ਸੋਮਾ ਹੋ ਨਿਬੜਿਆ ਹੈ।

***ਹਵਾਲੇ ਅਤੇ ਪੈਰ ਟਿੱਪਣੀਆਂ:***


*੧. ਜੋਗੀ ਅੱਲਾ ਯਾਰ ਖਾਂ : ਸ਼ਹੀਦਾਨਿ-ਵਫ਼ਾ, ਭਾਸ਼ਾ ਵਿਭਾਗ ਪਟਿਆਲਾ, ਸਫ਼ਾ ੧੦੪.*

*੨. ਗੰਡਾ ਸਿੰਘ : ਬੰਦਾ ਸਿੰਘ ਬਹਾਦਰ, ਪੰ. ਯੂ. ਪਟਿਆਲਾ ੧੯੯੯, ਸਫ਼ਾ ੨੮.*

*੩. ਸ਼ੇਖ਼ ਸਾਅਦੀ: ਗੁਲਿਸਤਾਂ (ਪੰਜਾਬੀ ਅਨੁਵਾਦ ਡਾ. ਗੁਰਦੇਵ ਸਿੰਘ ਪੰਦੋਹਲ), ਲਾਹੌਰ ਬੁੱਕ ਸ਼ਾਪ, ਲੁਧਿਆਣਾ ੨੦੦੪, ਸਫ਼ਾ ੧੫-੧੬.*

*੪. ਜੋਗੀ ਅੱਲਾ ਯਾਰ ਖਾਂ: ਸ਼ਹੀਦਾਨਿ-ਵਫ਼ਾ, ਭਾਸ਼ਾ ਵਿਭਾਗ ਪਟਿਆਲਾ, ੧੯੯੮, ਸਫ਼ਾ ੧੦੬.*

*੫. ਸ. ਇੰਦਰਜੀਤ ਸਿੰਘ ਹਸਨਪੁਰੀ: ਨਿੱਕੇ ਨਿੱਕੇ ਦੋ ਖਾਲਸੇ, ਕੈਸੇਟ, ਗੀਤ ਨੰ: ੧.*

*੬. ਉਹੀ।*

*੭. ਸ. ਭਰਪੂਰ ਸਿੰਘ : 'ਇਹ ਹੈ ਖ਼ਾਲਸਾ' (ਕੈਸੇਟ) ਗੀਤ ਨੰ: ੩.*

*੮. ਸ. ਇੰਦਰਜੀਤ ਸਿੰਘ ਹਸਨਪੁਰੀ: ਨਿੱਕੇ ਨਿੱਕੇ ਦੋ ਖਾਲਸੇ, ਕੈਸੇਟ, ਗੀਤ ਨੰ: ੧.*




---

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਤਿਹਾਸ ਦਸੰਬਰ ਮਹੀਨੇ ਰਾਹੀਂ

*-ਭਾਈ ਜੈਦੀਪ ਸਿੰਘ**

ਮੈਂ ਦਸੰਬਰ ਦਾ ਮਹੀਨਾ ਬੋਲ ਰਿਹਾ ਹਾਂ। ਅੰਗਰੇਜ਼ੀ ਮਹੀਨਿਆਂ ਦੀ ਲੜੀ ਵਿਚ ਮੈਂ ੧੨ਵੇਂ ਨੰਬਰ 'ਤੇ ਆਉਂਦਾ ਹਾਂ ਅਤੇ ਸਾਲ ਦਾ ਅਖੀਰਲਾ ਮਹੀਨਾ ਹਾਂ। ਦੇਸੀ ਮਹੀਨਿਆਂ ਵਿਚ ਮੱਘਰ-ਪੋਹ ਦੇ ਦਿਨ ਮੇਰੇ ਵਿਚ ਆਉਂਦੇ ਹਨ। ਮੈਂ ਆਪਣੇ ਦਾਇਰੇ ਵਿਚ ਰਹਿੰਦੇ ਹੋਏ ਉਸ ਸੂਰੇ ਇਨਕਲਾਬੀ ਰੂਹਾਨੀ ਸੂਰਬੀਰ ਯੋਧੇ ਦੀ ਗਾਥਾ ਸੁਣਾਵਾਂਗਾ ਜਿਸ ਨੇ ਭਾਰਤ ਦੇ ਇਤਿਹਾਸ ਨੂੰ ਹੀ ਬਦਲ ਕੇ ਰੱਖ ਦਿੱਤਾ, ਜਿਸ ਨੇ ਗੁਲਾਮੀ ਗਲੋਂ ਲਾਹ ਸੁੱਟਣ ਲਈ ਤੱਕੜੀ ਤੋਲਣ ਵਾਲਿਆਂ, ਚਿੜੀ ਤੋਂ ਡਰ ਜਾਣ ਵਾਲਿਆਂ ਦੇ ਹੱਥ ਵਿਚ ਸ਼ਸਤਰ ਅਤੇ ਹਿਰਦੇ ਵਿਚ ਨਿਰਭੈਤਾ ਭਰ ਦਿੱਤੀ ਬਲਕਿ ਸ਼ਸਤਰਾਂ ਨੂੰ ਕਦੋਂ, ਕਿੱਥੇ ਅਤੇ ਕਿਵੇਂ ਵਰਤਣਾ ਹੈ ਇਹ ਵੀ ਦੱਸ ਦਿੱਤਾ, ਜਿਸ ਸ਼ਖ਼ਸੀਅਤ ਨੇ ਆਦਰਸ਼ਕ ਸਮਾਜ ਦੀ ਰਾਹ ਵਿਚ ਰੁਕਾਵਟਾਂ ਬਣੀਆਂ ਜਾਤ-ਪਾਤ, ਵਰਣ, ਮਜ਼ਹਬਾਂ ਦੀਆਂ ਵੰਡੀਆਂ ਨੂੰ ਖ਼ਤਮ ਕਰਨ ਲਈ 'ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ' ਦਾ ਨਾਅਰਾ ਲਗਾਇਆ।

ਜਿਸ ਨੇ ਕਿਰਤਮ ਦੀ ਪੂਜਾ (ਗੋਰਾਂ, ਮੜ੍ਹੀਆਂ, ਮੱਟਾਂ, ਜੰਡਾਂ, ਅੱਗ, ਪਾਣੀ ਆਦਿਕ) ਦਾ ਤਿਆਗ ਕਰਕੇ ਕੇਵਲ ਜਾਗਤ ਜੋਤ ਦਾ ਉਪਾਸ਼ਕ ਹੋਣ ਦਾ ਸੁਨੇਹਾ ਦਿੱਤਾ ਅਤੇ ਫੋਕਟ ਕਰਮਕਾਂਡਾਂ ਦਾ ਤਿਆਗ ਕਰ ਕੇ ਨਾਮ ਜਪਣ, ਚੰਗਿਆਈ, ਕਰਮ ਕਰਦੇ ਹੋਏ ਪ੍ਰਭੂ ਨਾਲ ਪ੍ਰੇਮ ਪਾ ਕੇ ਮਨੁੱਖਾ ਜਨਮ ਨੂੰ ਸਫਲ ਕਰਨ ਦੀ ਜੁਗਤੀ ਦਿੱਤੀ। ਇਸ ਸ਼ਖ਼ਸੀਅਤ ਨੂੰ ਗੁਣਾਂ ਕਰਕੇ ਬਹੁਤ ਸਾਰੇ ਤਖੱਲਸ ਮਿਲੇ। ਕਿਸੇ ਨੇ ਸ਼ਹੀਦ ਪੁੱਤਰਾਂ ਦਾ ਪਿਤਾ ਆਖਿਆ,ਕਿਸੇ ਨੇ ਸ਼ਹੀਦ ਪਿਤਾ ਦਾ ਪੁੱਤਰ ਆਖਿਆ, ਕਿਸੇ ਨੇ ਖੰਡੇ ਦੀ ਪਾਹੁਲ ਦਾ ਦਾਤਾ ਆਖਿਆ, ਕਿਸੇ ਨੇ ਕਲਗੀਆਂ ਵਾਲਾ ਆਖਿਆ, ਕਿਸੇ ਨੀਲੇ ਦਾ ਸਵਾਰ ਆਖਿਆ, ਕਿਸੇ ਬਾਜਾਂ ਵਾਲਾ ਆਖਿਆ, ਕਿਸੇ ਇਨਕਲਾਬੀ ਯੋਧਾ ਆਖਿਆ, ਕਿਸੇ ਮਾਂ ਗੁਜਰੀ ਦਾ ਪਿਆਰਾ ਆਖਿਆ, ਕਿਸੇ ਪਟਨੇ ਸ਼ਹਿਰ ਦਾ ਚੰਨ ਆਖਿਆ, ਕਿਸੇ ਗੁਰ-ਚੇਲਾ ਆਖਿਆ, ਕਿਸੇ ਪੁਰਖ ਭਗਵੰਤ ਆਖਿਆ। ਕਹਿਣ ਤੋਂ ਮੁਰਾਦ ਬਹੁਤ ਸਾਰੇ ਗੁਣਵਾਚਕ ਨਾਵਾਂ ਨਾਲ ਸਤਿਕਾਰਿਆ। ਪਰ ਉਸ ਸ਼ਖ਼ਸੀਅਤ ਨੇ ਆਪਣੇ ਬਾਰੇ ਇਉਂ ਲਿਖਿਆ 'ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨਿ ਆਯੋ ਜਗਤ ਤਮਾਸਾ॥' ਮੈਂ ਤਾਂ ਉਸ ਪਰਮ ਪੁਰਖ ਦਾ ਦਾਸ ਹਾਂ ਅਤੇ ਜਗਤ ਤਮਾਸੇ

** ਭਾਈ ਘਨੱਈਆ ਜੀ ਸੇਵਾ ਸਿਮਰਨ ਕੇਂਦਰ, ਫਗਵਾੜਾ। ਮੋ: ੯੮੮੯੩-੮੬੨੩੩.*

ਨੂੰ ਵੇਖਣ ਲਈ ਆਇਆ ਹਾਂ। ਇਸ ਅਗੰਮੀ ਸ਼ਖ਼ਸੀਅਤ ਦਾ ਪ੍ਰਕਾਸ਼ ੨੩ ਪੋਹ ੧੭੨੩ ਬਿਕ੍ਰਮੀ ਨੂੰ ਪਟਨਾ ਸਾਹਿਬ ਬਿਹਾਰ ਵਿਖੇ ਮਾਤਾ ਗੁਜਰੀ ਜੀ ਦੀ ਕੁੱਖੋਂ ਹੋਇਆ। ਪ੍ਰਕਾਸ਼ ਸਮੇਂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਅਸਾਮ ਪ੍ਰਚਾਰ ਫੇਰੀ ’ਤੇ ਗਏ ਹੋਏ ਸਨ। ਬਚਪਨ ਤੋਂ ਹੀ ਆਪ ਜੀ ਨੂੰ ਅਨਿਕ ਭਾਂਤ ਕੀ ਸਿੱਖਿਆ ਦਿੱਤੀ ਗਈ ਜਿਸ ਵਿਚ ਸ਼ਸਤਰ ਵਿਦਿਆ ਅਤੇ ਘੋੜ ਸਵਾਰੀ ਵੀ ਸ਼ਾਮਲ ਸੀ।

ਫਿਰ ਆਪ ਜੀ ਨੂੰ ਮਦਰ ਦੇਸ (ਪੰਜਾਬ) ਲੈ ਆਂਦਾ ਗਿਆ। ਜਿਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਾਖੋਵਾਲ ਇਲਾਕੇ ਵਿਖੇ ਜਗ੍ਹਾ ਲਈ ਹੋਈ ਸੀ, ਬਾਅਦ ਵਿਚ ਜਿਸਦਾ ਨਾਂ ਅਨੰਦਪੁਰ ਸਾਹਿਬ ਰੱਖ ਦਿੱਤਾ ਗਿਆ। ਇਥੇ ਹੀ ਛੋਟੀ ਉਮਰੇ ਤੁਸਾਂ ਨੇ ਮਜ਼ਲੂਮ ਹਿੰਦੂਆਂ ਦਾ ਧਰਮ ਬਚਾਉਣ ਲਈ ਗੁਰੂ ਪਿਤਾ ਜੀ ਨੂੰ ਸ਼ਹਾਦਤ ਲਈ ਤੋਰ ਦਿੱਤਾ। ੧੭੨੩ ਬਿਕ੍ਰਮੀ ਨੂੰ ਨਵੰਬਰ ਮਹੀਨੇ ਪਿਤਾ ਜੀ ਦੀ ਸ਼ਹਾਦਤ ਹੋ ਗਈ ਜਿਸ ਦਾ ਜ਼ਿਕਰ ਆਪ ਜੀ ਨੇ ਕੀਤਾ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ*
*ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤ ਇਤਿ ਜਿਨਿ ਕਰੀ*
*ਸੀਸ ਦੀਆ ਪਰ ਸੀ ਨ ਉਚਰੀ॥*
*ਧਰਮ ਹੇਤ ਸਾਕਾ ਜਿਨਿ ਕੀਆ॥*
*ਸੀਸ ਦੀਆ ਪਰ ਸਿਰਰ ਨਾ ਦੀਆ॥*

ਆਪ ਜੀ ਗੁਰਤਾ ਗੱਦੀ ਉੱਪਰ ਬਿਰਾਜਮਾਨ ਹੋਏ ਤਾਂ ਭਗਤੀ ਦੇ ਨਾਲ ਸ਼ਕਤੀ ਦਾ ਸੁਮੇਲ ਪ੍ਰਤੱਖ ਹੋ ਗਿਆ ਸੀ। ਰਣਜੀਤ ਨਗਾਰੇ ’ਤੇ ਚੋਟ ਲੱਗੀ। ਅਨੰਦਪੁਰ ਸਾਹਿਬ ਵਿਖੇ ਜੰਗੀ ਮਸ਼ਕਾਂ ਹੋਣ ਲੱਗੀਆਂ, ਕਿਲ੍ਹਿਆਂ ਦੀ ਉਸਾਰੀ ਹੋ ਗਈ। ਖਾਲਸਾ ਪੰਥ ਸਾਜ ਕੇ ਸਾਰਿਆਂ ਨੂੰ ਹਥਿਆਰ ਘੋੜੇ ਰੱਖਣੇ ਜ਼ਰੂਰੀ ਕਰ ਦਿੱਤੇ। ਪਹਾੜੀ ਰਾਜਿਆਂ ਨਾਲ ਕੁਝ ਝੜਪਾਂ ਹੋਈਆਂ ਜਿਸ ਵਿਚ ਸਿੱਖਾਂ ਨੂੰ ਫਤਹਿ ਪ੍ਰਾਪਤ ਹੋਈ ‘ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥’ ਦੀ ਧੁਨੀ ਉੱਠੀ।

ਫਿਰ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਨੇ ਮਿਲ ਕੇ ਅਪ੍ਰੈਲ ੧੭੦੪ ਈ. ਨੂੰ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਦਿਨ ਬੀਤਦੇ ਗਏ, ਘੇਰਾ ਸਖ਼ਤ ਹੁੰਦਾ ਗਿਆ। ੧੭੦੪ ਈ. ਵਾਲੇ ਸਾਲ ਹੀ ਮੇਰੀ ਵਾਰੀ ਵੀ ਆ ਗਈ। ਉਹ ਦਿਨ ਆ ਗਏ ਜਿਨ੍ਹਾਂ ਨੇ ਇਤਿਹਾਸ ਵਿਚ ਹਮੇਸ਼ਾ ਲਈ ਆਪਣੀ ਥਾਂ ਬਣਾ ਲੈਣੀ ਸੀ।

ਘੇਰਾ ਪਏ ਨੂੰ ਪੂਰੇ ਅੱਠ ਮਹੀਨੇ ਹੋ ਗਏ ਸਨ। ੬ ਪੋਹ ੧੭੬੧ ਬਿਕ੍ਰਮੀ ਦੀ ਰਾਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਅਨੰਦਪੁਰੀ ਨੂੰ ਪਰਵਾਰ ਤੇ ਸਿੱਖਾਂ ਸਮੇਤ ਛੱਡ ਦਿੱਤਾ। ਮੁਗਲਾਂ, ਪਹਾੜੀਆਂ ਨੇ ਧੋਖਾ ਕਰਦਿਆਂ ਆਪਣੀਆਂ ਕਸਮਾਂ-ਸਹੁੰਆਂ ਤੋੜ ਕੇ ਹਮਲਾ ਕਰ ਦਿੱਤਾ। ਪਿੱਛੇ ਹਮਲਾਵਰ ਚੜ੍ਹਿਆ ਹੋਇਆ ਹੈ, ਅੱਗੇ

ਸਰਸਾ ਨਦੀ ਚੜ੍ਹੀ ਹੋਈ ਸੀ। ਇਨ੍ਹਾਂ ਦੋਹਾਂ ਨੇ ਹੀ ਕਿੰਨੇ ਸੁਹਣੇ-ਸੁਹਣੇ ਸਿੰਘ ਗੁਰੂ ਪਾਸੋਂ ਖੋਹ ਲਏ! ਕਿੰਨਾ ਹੀ ਅਮੋਲਕ ਸਾਹਿਤਕ ਖਜ਼ਾਨਾ ਖੋਹ ਲਿਆ! ਇਥੋਂ ਤਕ ਕਿ ਪਰਵਾਰ ਨੂੰ ਵੀ ਵਿਛੋੜ ਦਿੱਤਾ ਜਿਸਦੇ ਵਿੱਚੋਂ ਬਹੁਤ ਸਾਰੇ ਜੀਅ ਦੁਬਾਰਾ ਮਿਲ ਹੀ ਨਹੀਂ ਸਕੇ।

ਦਸੰਬਰ ਦੀਆਂ ਹੀ ਠੰਡੀਆਂ ਕਕਰੀਲੀਆਂ ਰਾਤਾਂ ਸਨ ਜਦ ਉਸ ਸਾਹਸ ਤੇ ਦ੍ਰਿੜ੍ਹਤਾ ਦੀ ਮੂਰਤ ਦਾ ਪਰਵਾਰ ਤਿੰਨ ਭਾਗਾਂ ਵਿਚ ਵੰਡਿਆ ਗਿਆ ਸੀ। ਮਹਿਲ ਕਿਸੇ ਪਾਸੇ, ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਕਿਸੇ ਪਾਸੇ ਅਤੇ ਆਪ ਵੱਡੇ ਸਾਹਿਬਜ਼ਾਦਿਆਂ, ਕੁਝ ਸਿੰਘਾਂ ਨੂੰ ਨਾਲ ਲੈ ਕੇ ਉਸ ਜਗ੍ਹਾ ਵੱਲ ਚਾਲੇ ਪਾ ਦਿੱਤੇ ਜਿਸ ਨੂੰ ਸਿਜਦਾ ਕਰਦੇ ਹੋਏ ਕਵੀ ਅੱਲਾ ਯਾਰ ਖਾਂ ਨੇ ਇਹ ਸ਼ਬਦ ਕਹੇ ਹਨ:

*ਬਸ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ।*
*ਕਟਾਏ ਬਾਪ ਨੇ ਬੱਚੇ ਜਹਾਂ ਖੁਦਾ ਕੇ ਲੀਏ।*
*ਚਮਕ ਹੈ ਮਿਹਰ ਕੀ ਚਮਕੌਰ ਤੇਰੇ ਜ਼ੱਰਰੋਂ ਮੇਂ।*
*ਯਹੀਂ ਸੇ ਬਨ ਕੇ ਸਿਤਾਰੇ ਗਏ ਸਮਾਂ ਕੇ ਲੀਏ॥*

ਮੈਂ ਖ਼ੁਦ ਹੈਰਾਨ ਹੁੰਦਾ ਹਾਂ ਕਿ ਧਰਤੀ 'ਤੇ ਪਤਾ ਨਹੀਂ ਕਿੰਨੇ ਬਾਦਸ਼ਾਹ ਹੋਏ ਹਨ ਜਿਨ੍ਹਾਂ ਨੇ ਲੋਕਾਂ ਦੇ ਪੁੱਤ ਜੰਗਾਂ-ਯੁੱਧਾਂ ਵਿਚ ਖ਼ਤਮ ਕਰਵਾ ਕੇ ਆਪਣੇ ਪੁੱਤਰਾਂ ਨੂੰ ਰਾਜ-ਭਾਗ ਦਿੱਤਾ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਇੱਕੋ ਬਾਦਸ਼ਾਹ ਦਰਵੇਸ਼ ਦਿੱਸਦਾ ਹੈ ਜਿਸ ਨੇ ਆਪਣੇ ਬੱਚੇ ਰਣਤੱਤੇ ਅੰਦਰ ਸ਼ਹੀਦ ਹੋਣ ਲਈ ਭੇਜ ਦਿੱਤੇ। ਸਹਿਬਜ਼ਾਦਾ ਅਜੀਤ ਸਿੰਘ ਸਾਹਿਬਜ਼ਾਦਾ ਜੁਝਾਰ ਸਿੰਘ ਮੁਗ਼ਲਾਂ ਨਾਲ ਲੋਹਾ ਲੈਂਦੇ ਹੋਏ ਸ਼ਹਾਦਤਾਂ ਦਾ ਜਾਮ ਪੀ ਗਏ। ਜ਼ਰਾ ਕਿਆਸ ਕਰੀਏ ਕਿ ਕਿਵੇਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਰਮਾਤਮਾ ਦਾ ਸ਼ੁਕਰ ਕੀਤਾ ਸੀ ਕਿ 'ਤੇਰੀ ਅਮਾਨਤ ਤੈਨੂੰ ਅਦਾ ਹੋਈ ਹੈ।'

ਦੁਨੀਆਂ 'ਤੇ ਬੜੇ ਬਾਪ ਐਸੇ ਹਨ ਜੋ ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖਦੇ ਆਪਣੇ ਬੱਚਿਆਂ ਨੂੰ ਕਹਿੰਦੇ ਹਨ ਕਿ 'ਪੁੱਤ ਮੈਂ ਤੈਨੂੰ ਡਾਕਟਰ ਬਣਿਆ ਵੇਖਣਾ ਚਾਹੁੰਦਾ ਹਾਂ, ਕੋਈ ਜੱਜ, ਕੋਈ ਵਕੀਲ, ਕੋਈ ਸਫ਼ਲ ਸਨਅਤਕਾਰ, ਕੋਈ ਕਿਸੇ ਹੋਰ ਉੱਚ ਅਹੁਦੇ 'ਤੇ ਅਤੇ ਕੋਈ ਜਵਾਨ ਪੁੱਤਰ ਨੂੰ ਸਿਹਰਾ ਬੰਨ੍ਹੀ ਘੋੜੀ 'ਤੇ ਚੜ੍ਹਿਆ ਵੇਖਣ ਦੀ ਇੱਛਾ ਰੱਖਦਾ ਹੈ। ਪਰ ਦੁਨੀਆਂ ਦਾ ਇਹ ਇਕੱਲਾ ਪਿਤਾ ਹੈ ਜਿਸ ਨੇ ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖਦੇ ਬੱਚਿਆਂ ਨੂੰ ਧਰਮ ਯੁੱਧ ਲਈ ਪ੍ਰੇਰਦੇ ਹੋਏ ਇਹ ਗੱਲ ਆਖੀ:

*ਖ਼੍ਵਾਹਸ਼ ਹੈ ਤੁਮੇਂ ਤੇਗ ਚਲਾਤੇ ਹੁਏ ਦੇਖੇਂ।*
*ਹਮ ਆਂਖ ਸੇ ਬਰਛੀ ਤੁਮੇਂ ਖਾਤੇ ਹੁਏ ਦੇਖੇਂ।*

ਦੂਜੇ ਪਾਸੇ ਮਾਤਾ ਗੁਜਰੀ ਜੀ ਨਾਲ ਛੋਟੇ ਸਾਹਿਬਜ਼ਾਦੇ ਹਨ ਜਿਨ੍ਹਾਂ ਨੂੰ ਗੰਗੂ

ਰਸੋਈਆ ਆਪਣੇ ਪਿੰਡ ਲੈ ਗਿਆ ਅਤੇ ਫਿਰ ਲਾਲਚ ਵੱਸ ਹੋ ਨਮਕ ਹਰਾਮੀ ਕਰਦੇ ਹੋਏ ਮੁਗ਼ਲਾਂ ਕੋਲ ਫੜਵਾ ਦਿੱਤਾ ਜਿਨ੍ਹਾਂ ਨੂੰ ਪਹਿਲਾਂ ਮੋਰਿੰਡੇ ਫਿਰ ਸਰਹਿੰਦ ਵਿਖੇ ਉਸ ਠੰਡੇ ਬੁਰਜ ਵਿਚ ਰੱਖਿਆ ਗਿਆ ਜਿਥੇ ਜੇਠ ਹਾੜ ਸਮੇਂ ਵੀ ਪੋਹ-ਮਾਘ ਵਰਗੀ ਠੰਡ ਹੁੰਦੀ ਸੀ ਅਤੇ ਮੁਗ਼ਲ ਹਾਕਮ ਗਰਮੀ ਕੱਟਣ ਆਉਂਦੇ ਸਨ। ਗਰਮੀ ਜਾਂ ਸਰਦੀ ਬੱਚੇ ਅਤੇ ਬੁੱਢੇ ਉੱਪਰ ਜ਼ਿਆਦਾ ਪ੍ਰਭਾਵ ਪਾਉਂਦੀ ਹੈ। ਮੁਗ਼ਲਾਂ ਵੱਲੋਂ ਤਸ਼ੱਦਦ ਦਾ ਇਕ ਤਰੀਕਾ ਹੀ ਸੀ ਮਾਸੂਮ ਜਿੰਦਾਂ ਅਤੇ ਬਜ਼ੁਰਗੀ ਉਮਰੇ ਪਹੁੰਚੀ ਮਾਤਾ ਗੁਜਰੀ ਜੀ ਨੂੰ ਠੰਢੇ ਬੁਰਜ ਵਿਚ ਰੱਖਣਾ। ਪਰ ਅੱਤ ਦੀ ਠੰਢ ਵੀ ਉਨ੍ਹਾਂ ਨੂੰ ਆਪਣੇ ਅਕੀਦੇ ਤੋਂ ਡੁਲ੍ਹਾ ਨਾ ਸਕੀ। ਸਗੋਂ ਬਜ਼ੁਰਗ ਦਾਦੀ ਨੇ ਪੋਤਿਆਂ ਨੂੰ ਧਰਮ ਪ੍ਰਤੀ ਹੋਰ ਦ੍ਰਿੜ੍ਹਤਾ ਬਖ਼ਸ਼ੀ। ਇਕ ਕਵੀ ਨੇ ਬੜਾ ਸੁਹਣਾ ਲਿਖਿਆ ਹੈ:

*ਕਿਵੇਂ ਸ਼ਹਾਦਤ ਪਾਉਣੀ ਪੁੱਤਰੋ, ਦਾਦੀ ਮਾਂ ਸਮਝਾਵਣ ਲੱਗੀ।*
*ਸਿੱਖ ਕੌਮ ਦੀਆਂ ਨੀਂਹਾਂ ਪੱਕੀਆਂ, ਹੱਥੀਂ ਮਾਂ ਕਰਵਾਵਣ ਲੱਗੀ।*
*ਬਾਬੇ ਦੀਆਂ ਮਿਸਾਲਾਂ ਦੇ ਕੇ, ਅਣਖੀ ਹੋਰ ਬਣਾਉਂਦੀ ਪੋਤੇ।*
*ਇਹ ਵੀ ਕੌਮ ਲਈ ਅਰਪਣ ਹੋਵਣ, ਕੌਮ ਦੇ ਲੇਖੇ ਲਾਉਂਦੀ ਪੋਤੇ।*
*ਦਿਲ ਦੇ ਟੁਕੜੇ ਗਲ਼ ਨੂੰ ਲਾ ਕੇ, ਬਾਤ ਧਰਮ ਦੀ ਪਾਵਨ ਲੱਗੀ।*
*ਕਿਵੇਂ ਸ਼ਹਾਦਤ ਪਾਉਣੀ ਪੁੱਤਰੋ... ... ...*

ਮਾਸੂਮ ਜਿੰਦਾਂ ਨੂੰ ਸੂਬੇ ਦੀ ਕਚਹਿਰੀ ਪੇਸ਼ ਕੀਤਾ ਗਿਆ। ਸਿੱਖੀ ਧਰਮ ਤਿਆਗਣ ਲਈ ਕਈ ਲਾਲਚ ਅਤੇ ਡਰਾਵੇ ਦਿੱਤੇ ਗਏ ਪਰ ਉਨ੍ਹਾਂ ਨੇ ਸਭ ਕੁਝ ਠੁਕਰਾ ਕੇ ਕਿਹਾ ਕਿ ਅਸੀਂ ਆਪਣਿਆਂ ਪੁਰਖਿਆਂ ਦੇ ਰਸਤੇ 'ਤੇ ਚੱਲਦੇ ਹੋਏ ਜ਼ੁਲਮ, ਅੱਤਿਆਚਾਰ ਵਿਰੁੱਧ ਸੰਘਰਸ਼ ਕਰਨਾ ਹੈ ਭਾਵੇਂ ਸਾਡੀ ਜਾਨ ਹੀ ਕਿਉਂ ਨਾ ਚਲੀ ਜਾਵੇ। ਸੂਬੇਦਾਰ ਵਜ਼ੀਰ ਖਾਂ ਦੇ ਹੁਕਮ 'ਤੇ ਕਾਜ਼ੀ ਨੇ ਫਤਵਾ ਦੇ ਦਿੱਤਾ। ਇਹ ਨਿੱਕੀਆਂ ਜਿੰਦਾਂ ਪੰਜ ਸਾਲ ਅਤੇ ਸੱਤ ਸਾਲ ਦੀ ਛੋਟੀ ਉਮਰੇ ਵੱਡੇ ਸਾਕੇ ਕਰਕੇ ਇਤਿਹਾਸ ਵਿਚ 'ਬਾਬੇ' ਬਣ ਗਈਆਂ।

ਅਖੀਰ ਉੱਤੇ ਜਿਹੜੀ ਗੱਲ ਮੈਂ ਵਿਸ਼ੇਸ਼ ਕਰਕੇ ਕਹਿਣਾ ਚਾਹੁੰਦਾ ਹਾਂ ਦੇਸ਼ ਦੀ ਵੰਡ ੧੯੪੭ ਈ. ਜਾਂ ਨਵੰਬਰ ੮੪ ਸਮੇਂ ਜਿਹੜੇ ਘਰੋਂ ਉਜੜ ਕੇ ਆਏ ਉਨ੍ਹਾਂ ਲਈ ਅੱਜ ਤਕ ਉਹ ਘਟਨਾ ਦੁਖਦਾਈ ਹੈ। ਓਏ ਸੰਸਾਰੀ ਲੋਕੋ! ਘਰ ਵਿੱਚੋਂ ਕੋਈ ਬਜ਼ੁਰਗ ਚੜ੍ਹਾਈ ਕਰ ਜਾਵੇ, ਕਿੰਨੇ ਦਿਨ ਸੋਗ ਪਿਆ ਰਹਿੰਦਾ ਹੈ। ਪਰ ਇਹ ਕਿਹੋ ਜਿਹੀ ਸ਼ਖ਼ਸੀਅਤ ਸੀ, ਇਸ ਨੂੰ ਕਿਵੇਂ ਬਿਆਨ ਕਰਾਂ। ਥੋੜ੍ਹੇ ਜਿਹੇ ਦਿਨਾਂ ਵਿਚ ਮਹਿਲ ਛੱਡ ਦਿੱਤੇ, ਪਰਵਾਰ ਵਿੱਛੜ ਗਿਆ, ਵੱਡੇ ਸਾਹਿਬਜ਼ਾਦੇ ਹੱਥੀਂ ਸ਼ਹੀਦੀ ਲਈ ਧਰਮ ਯੁੱਧ ਵਿਚ ਭੇਜ ਦਿੱਤੇ, ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਦੀ ਖ਼ਬਰ ਮਿਲ ਚੁੱਕੀ ਹੈ। ਪਰ ਫਿਰ ਵੀ ਕਿਸ ਬੇਪਰਵਾਹੀ ਦੇ ਆਲਮ ਵਿਚ ਆਪਣੇ

***(ਬਾਕੀ ਸਫ਼ਾ ੮੨ 'ਤੇ)***

# ਸੈਣੁ ਭਣੈ ਭਜੁ ਪਰਮਾਨੰਦੇ

*-ਸ. ਜੋਗਿੰਦਰ ਸਿੰਘ**

ਭਗਤ ਸੈਣ ਜੀ ਦਾ ਜਨਮ ਸੰਨ ੧੩੯੦ ਈ. ਨੂੰ ਪਿੰਡ ਸੁਲਤਾਨਪੁਰ (ਰੀਵਾ ਸਟੇਟ, ਹੁਣ ਮੱਧ ਪ੍ਰਦੇਸ਼ ਦਾ ਜ਼ਿਲ੍ਹਾ) ਵਿਚ ਹੋਇਆ। ਭਗਤ ਜੀ ਆਪਣੀ ਸਟੇਟ ਦੇ ਰਾਜੇ ਰਾਮਚੰਦਰ ਦੇ ਖਾਸ ਸੇਵਾਦਾਰ ਸਨ। ਇਹ ਖੁਸ਼ੀ-ਗ਼ਮੀ ਦੇ ਸੁਨੇਹੇ (ਬੁਤਕਾਰੀ) ਇਧਰ-ਉਧਰ ਲਿਜਾਂਦੇ ਸਨ। ਇਸੇ ਲਈ ਗੁਰਬਾਣੀ ਵਿਚ ਆਪ ਨੂੰ 'ਸੈਨੁ ਨਾਈ ਬੁਤਕਾਰੀਆ' ਕਰਕੇ ਦਰਸਾਇਆ ਗਿਆ ਹੈ। ਸੈਣ ਭਗਤ ਜੀ, ਸੁਆਮੀ ਰਾਮਾਨੰਦ ਜੀ ਦੇ ਚੇਲੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਦਾ ਇਕ ਸ਼ਬਦ ਪੰਨਾ ੬੯੫ 'ਤੇ ਦਰਜ ਹੈ। ਇਸ ਦੀ ਅਖੀਰਲੀ ਤੁਕ ਹੈ:

*ਮਦਨ ਮੂਰਤਿ ਭੈ ਤਾਰਿ ਗੋਬਿੰਦੇ॥*
*ਸੈਨੁ ਭਣੈ ਭਜੁ ਪਰਮਾਨੰਦੇ॥*

ਆਪ ਜੀ ਦੇ ਜੀਵਨ ਨਾਲ ਇਕ ਬੜੀ ਪ੍ਰਸਿੱਧ ਘਟਨਾ ਜੁੜੀ ਹੈ। ਦੱਸਿਆ ਜਾਂਦਾ ਹੈ ਕਿ ਇਕ ਰਾਤ ਸਾਧ-ਸੰਗਤ ਵਿਚ ਕੀਰਤਨ ਸੁਣਦਿਆਂ ਇੰਨੇ ਲੀਨ ਹੋ ਗਏ ਕਿ ਸਾਰੀ ਰਾਤ ਉਥੇ ਹੀ ਬੈਠੇ ਰਹੇ ਅਤੇ ਸਵੇਰੇ ਰਾਜੇ ਦੀ ਸੇਵਾ ਵਿਚ ਸਮੇਂ ਸਿਰ ਨਾ ਪਹੁੰਚ ਸਕੇ। ਇਸ ਘਟਨਾ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ:

*ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।*
*ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ।*
*ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।* *(ਵਾਰ ੧੦/੧੬)*

ਪ੍ਰਭੂ-ਪ੍ਰਾਪਤੀ ਦੇ ਤਿੰਨ ਮੁੱਖ ਰਾਹ ਦੱਸੇ ਜਾਂਦੇ ਹਨ—ਗਿਆਨ, ਧਿਆਨ ਅਤੇ ਭਗਤੀ। ਗਿਆਨੀ ਬਣਨ ਲਈ ਵਿਦਵਾਨ ਹੋਣਾ ਜ਼ਰੂਰੀ ਹੈ। ਇਸ ਲਈ ਇਸ ਰਾਹ ਨੂੰ ਪੜ੍ਹੇ-ਲਿਖੇ ਹੀ ਅਪਣਾ ਸਕਦੇ ਹਨ। ਧਿਆਨੀ ਹੋਣ ਲਈ ਮਨ ਦਾ ਬਲਵਾਨ ਹੋਣਾ ਜ਼ਰੂਰੀ ਹੈ ਕਿਉਂਕਿ ਵਿਚਾਰਾਂ ਨੂੰ ਇਕ ਬਿੰਦੂ 'ਤੇ ਇਕਾਗਰ ਕਰਨਾ ਪੈਂਦਾ ਹੈ। ਇਹ ਰਾਹ ਆਮ ਆਦਮੀ ਲਈ ਕਠਨ ਹੈ। ਤੀਸਰਾ ਰਾਹ ਹੈ ਭਗਤੀ ਦਾ ਜਿਸ ਨੂੰ ਕੋਈ ਵੀ ਸ਼ਰਧਾਵਾਨ ਅਪਣਾ ਸਕਦਾ ਹੈ। ਕਲਜੁਗ ਵਿਚ ਇਹੀ ਰਾਹ ਸਰਲ ਤੇ ਲਾਭਵੰਦ ਹੈ। ਗੁਰਬਾਣੀ ਵੀ ਕਹਿੰਦੀ ਹੈ 'ਕਲਜੁਗ ਮਹਿ ਕੀਰਤਨੁ ਪਰਧਾਨਾ'। ਆਪਣੀ ਰੁਚੀ ਅਨੁਸਾਰ ਕੋਈ ਵੀ ਰਾਹ ਅਪਣਾ ਲਉ। ਮੁੱਖ ਲੋੜ ਆਪਣੀ ਹਉਮੈ ਮਾਰਨ ਦੀ ਹੀ ਹੁੰਦੀ ਹੈ ਕਿਉਂਕਿ:

** Guru Teg Bahadur Nam Simran Foundation, # 303, Ivory Tower, Juhu Road, Mumbai-400049.*

*– ਹਉਮੈ ਮਾਰਿ ਕਮਲੁ ਪਰਗਾਸਾ॥*
*ਅਨਹਦੁ ਵਾਜੈ ਨਿਜ ਘਰਿ ਵਾਸਾ॥* *(ਪੰਨਾ ੧੬੧)*
*– ਭਉ ਬੈਰਾਗਾ ਸਹਜਿ ਸਮਾਤਾ॥*
*ਹਉਮੈ ਤਿਆਗੀ ਅਨਹਦਿ ਰਾਤਾ॥* *(ਪੰਨਾ ੧੦੪੦)*

ਹਉਮੈ ਮਾਰਨ ਲਈ ਬੁੱਧੀ ਹਟਾਉਣੀ ਤੇ ਭਾਵਨਾ ਜਗਾਉਣੀ ਪੈਂਦੀ ਹੈ। ਬੁੱਧੀ ਸੰਸਾਰ ਦੀ ਯਾਤਰਾ ਲਈ ਲਾਭਵੰਦ ਹੈ ਪਰ ਪ੍ਰਭੂ ਵੱਲ ਦੀ ਯਾਤਰਾ ਲਈ ਰੁਕਾਵਟ ਹੈ। ਇਸੇ ਲਈ ਗੁਰਬਾਣੀ ਸਪੱਸ਼ਟ ਕਰਦੀ ਹੈ:

*– ਜੋ ਕਿਛੁ ਕਰੇ ਸੁ ਆਪੇ ਆਪੈ॥*
*ਬੁਧਿ ਸਿਆਣਪ ਕਿਛੂ ਨ ਜਾਪੈ॥* *(ਪੰਨਾ ੧੦੭)*
*– ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ ਭਾਇ ਮਿਲੈ ਮਨਿ ਭਾਣੇ॥*
*(ਪੰਨਾ ੪੩੬)*

ਜਿੰਨੀ ਦੇਰ ਅਸੀਂ ਬੁੱਧੀ ਨੂੰ ਪਕੜੇ ਰਹਾਂਗੇ, ਸਾਡੀ ਹਉਮੈ ਦਾ ਪੱਲੜਾ ਭਾਰੀ ਰਹੇਗਾ। ਸਾਇੰਸ ਦੀ ਭਾਸ਼ਾ ਵਿਚ ਗੱਲ ਕਰੀਏ ਤਾਂ ਜਿਵੇਂ ਜ਼ਮੀਨ ਦੀ ਮਿਕਨਾਤੀਸੀ ਕਸ਼ਿਸ਼ (gravitational pull) ਸਾਡੇ ਸਰੀਰ ਨੂੰ ਉੱਪਰ ਨਹੀਂ ਉੱਠਣ ਦਿੰਦੀ, ਇਦਾਂ ਹੀ ਹਉਮੈ ਦੀ ਖਿੱਚ ਸਾਡੀ ਆਤਮਾ ਨੂੰ ਉੱਪਰ ਨਹੀਂ ਉਠਣ ਦਿੰਦੀ। ਪਰ ਜਦੋਂ ਕੋਈ ਇਸ ਖਿੱਚ ਤੋਂ ਬਾਹਰ ਚਲਾ ਜਾਂਦਾ ਹੈ (ਜਿਵੇਂ ਸਪੇਸ ਜਹਾਜ਼ ਦਾ ਯਾਤਰੀ) ਤਾਂ ਉਹ ਸਰੀਰ ਤੇ ਮਨ ਦੇ ਕੰਟਰੋਲ ਤੋਂ ਬਾਹਰ ਹੋ ਜਾਂਦਾ ਹੈ। ਇਵੇਂ ਹੀ ਜਦੋਂ ਭਗਤ ਬੁੱਧੀ ਦੀ ਸੀਮਾ ਤੋਂ ਬਾਹਰ ਚਲਾ ਜਾਂਦਾ ਹੈ ਤਾਂ ਉਹ ਸਰੀਰ ਤੇ ਮਨ ਦੀ ਪਕੜ ਤੋਂ ਅਜ਼ਾਦ ਹੋ ਜਾਂਦਾ ਹੈ। ਉਹ ਆਤਮਾ ਦੇ ਨੇੜੇ ਹੋ ਜਾਂਦਾ ਹੈ।

ਦੂਸਰੀ ਲੋੜ ਹੈ ਭਾਵਨਾ ਜਗਾਉਣ ਦੀ। ਭਾਵਨਾ ਜਗਾਉਣ ਅਤੇ ਮਨ-ਬੁੱਧੀ ਤੋਂ ਪਾਰ ਜਾਣ ਦਾ ਰਾਹ ਹੈ ਕੀਰਤਨ। ਪ੍ਰਭੂ-ਉਸਤਤਿ ਨੂੰ ਭਾਵ ਭਰੇ ਸ਼ਬਦ ਤੇ ਢੁਕਵੇਂ ਰਾਗ ਵਿਚ ਗਾਣਾ। ਸ਼ਬਦ ਭਾਵਨਾ ਜਗਾਉਂਦਾ ਹੈ ਅਤੇ ਠੀਕ ਰਾਗ ਵਿਚ ਗਾਇਨ ਉਸ ਸ਼ਬਦ ਦੀ ਭਾਵਨਾ ਨੂੰ ਵਧਾਉਂਦਾ ਹੈ। ਬੁੱਧੀ ਅਤੀਤ ਅਨੁਭਵ ਨੂੰ ਪਾਉਣ ਲਈ ਕਈ ਸੂਫੀ ਗੋਲ-ਗੋਲ ਘੁੰਮ ਕੇ ਕੀਰਤਨ ਕਰਦੇ ਹਨ ਅਤੇ ਕਈ ਭਗਤ ਉੱਚੀ-ਉੱਚੀ ਪੂਰੇ ਜ਼ੋਰ ਨਾਲ ਕੀਰਤਨ ਕਰਦੇ ਹਨ (ਕਈ ਨਾਲੋ-ਨਾਲ ਛੈਣੇ ਵੀ ਵਜਾਉਂਦੇ ਹਨ)। ਉਦੇਸ਼ ਇਹੀ ਹੁੰਦਾ ਹੈ ਕਿ ਸਰੀਰ ਤੇ ਮਨ ਨੂੰ ਥਕਾ ਕੇ ਭਾਵਨਾ ਦੇ ਜਗਤ ਵਿਚ ਪ੍ਰਵੇਸ਼ ਪਾ ਸਕੀਏ। ਇਸ ਅ-ਮਨ ਅਵਸਥਾ ਦਾ ਇਕ ਆਪਣਾ ਅਨੰਦ ਹੁੰਦਾ ਹੈ। ਇਸੇ ਲਈ ਬੱਚੇ ਗੋਲ-ਗੋਲ ਫਿਰਨੀ ਵਾਂਗ ਘੁੰਮਦੇ ਹਨ। ਉਦੋਂ ਕੁਝ ਸਮੇਂ ਲਈ ਉਹ ਆਪਣੇ ਸਰੀਰ ਤੇ ਮਨ ਦੀ ਸੁਧ ਭੁੱਲ ਜਾਂਦੇ ਹਨ ਅਤੇ ਆਪਣਾ ਅੰਤਰੀਵ ਅਨੰਦ ਮਾਣਦੇ ਹਨ। ਇਵੇਂ ਹੀ ਕੀਰਤਨ ਸੁਣਦਿਆਂ-ਸੁਣਦਿਆਂ ਇਕ ਅਵਸਥਾ ਆਉਂਦੀ ਹੈ, ਜਦੋਂ ਸਾਡਾ ਕੀਰਤਨ ਬੰਦ ਹੋ ਜਾਂਦਾ ਹੈ ਅਤੇ ਪ੍ਰਭੂ ਦਾ ਕੀਰਤਨ ਸੁਣਨ ਲੱਗਦਾ ਹੈ। ਇਹੀ ਅਨੁਭਵ

ਹੈ ਜਿਸ ਨੂੰ ਕੀਰਤਨ ਰਾਹੀਂ ਪਾਉਣਾ ਹੈ। ੴ ਦਾ ਅਨਹਦ ਨਾਦ ਉਦੋਂ ਹੀ ਸੁਣਦਾ ਹੈ, ਜਦੋਂ ਸਰੀਰ ਤੇ ਮਨ ਦਖ਼ਲ ਦੇਣਾ ਬੰਦ ਕਰ ਦਿੰਦੇ ਹਨ। ਬੁੱਧੀ ਦੇ ਤਲ ਤੋਂ ਪਾਰ ਜਾ ਕੇ ਹੀ ਅਸੀਂ ਭਾਵਨਾ ਦੇ ਤਲ 'ਤੇ ਅੱਪੜਦੇ ਹਾਂ, ਜਿਥੇ ਗੁਰ-ਸ਼ਬਦ ਦੀ ਗੁੱਝੀ ਭਾਵਨਾ ਪ੍ਰਗਟ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ (ਪੰਨਾ ੭੨੨)*

ਇਸੇ ਵਜਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ 'ਮਰਦਾਨਿਆ ਰਬਾਬ ਚੁੱਕ, ਬਾਣੀ ਆਈ ਹੈ'।

ਇਸ ਢੰਗ ਦੇ ਕੀਰਤਨ ਨੂੰ ਸੁਣਨ ਸਮੇਂ ਸ਼ਬਦ ਦੀ ਭਾਵਨਾ ਨੂੰ ਆਪਣੇ ਅੰਦਰ ਫੈਲਣ ਦਿਉ। ਐਨਾ ਫੈਲਾਉ ਕਿ ਹਉਮੈ ਵਿਲੀਨ ਹੋ ਜਾਏ; ਸਾਨੂੰ ਆਪਣਾ ਬਾਹਰਲਾ ਸਰੂਪ ਭੁੱਲਦਾ ਜਾਏ ਅਤੇ ਅੰਦਰਲਾ ਜੋਤ ਸਰੂਪ ਪ੍ਰਗਟ ਹੋਣ ਲੱਗੇ। ਇਸ ਹਉਮੈ ਵਿਲੀਨ ਅਵਸਥਾ ਵਿਚ ਸੈਣ ਨਾਈ ਨਹੀਂ ਬਚਦਾ। ਚੰਨ-ਤਾਰੇ, ਝੀਲ-ਝਰਨੇ, ਪਰਬਤ-ਪਹਾੜ, ਨਦੀ-ਨਾਲੇ, ਦੇਵੀ-ਦੇਵਤੇ, ਜਤੀ-ਸਤੀ, ਸਭਨਾਂ ਵਿਚ ਉਹ ਆਪਣੇ-ਆਪ ਨੂੰ ਰਲਿਆ ਵੇਖਦਾ ਹੈ। ਉਦੋਂ ਹੀ ਗੁਰਬਾਣੀ ਦੀ ਸਚਾਈ ਸਮਝ ਆਉਂਦੀ ਹੈ:

*ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥*
*ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥*
*ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥*
*ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥*
*ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥*
*ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥ (ਪੰਨਾ ੬)*

ਸਾਨੂੰ ਚਾਹੀਦਾ ਹੈ ਕਿ ਅਸੀਂ ਇਕਾਗਰਚਿਤ ਹੋ ਕੇ ਕੀਰਤਨ ਸੁਣੀਏ ਤੇ ਉਸ ਪ੍ਰਭੂ ਨੂੰ ਪਹਿਚਾਣੀਏ ਜਿਸ ਦਾ ਸਾਰੀ ਕਾਇਨਾਤ ਕੀਰਤਨ ਕਰ ਰਹੀ ਹੈ। ਇਹ ਅਨੁਭਵ ਤਾਂ ਹੀ ਹੁੰਦਾ ਹੈ ਜਦੋਂ ਕੋਈ ਆਪਣੇ ਆਪ ਨੂੰ ਕੀਰਤਨ ਦੇ ਸਰੋਵਰ ਵਿਚ ਪੂਰੀ ਤਰ੍ਹਾਂ ਡੁਬੋ ਦਿੰਦਾ ਹੈ। ਇਕ ਵਿਦਵਾਨ ਵਿਲੀਅਮ ਜੇਮਜ਼ (William James) ਇਸ ਨੂੰ 'ਸਾਗਰ ਹੋਣ ਦੇ ਖਿਆਲ ਦਾ ਅਨੁਭਵ' (occeanic flowing) ਕਹਿੰਦੇ ਹਨ। ਇਸ ਵਿਸ਼ਾਲ ਅਨੁਭਵ ਵਿਚ ਭਗਤ ਜੀ ਨੂੰ ਉਹ ਨਾਦ ਸੁਣਦਾ ਹੈ ਜਿਹੜਾ ਸਾਰੀ ਸੁਧ-ਬੁੱਧ ਭੁਲਾ ਦਿੰਦਾ ਹੈ।

ਅਸੀਂ ਵੀ ਸੈਣ ਜੀ ਵਾਂਗ ਇਕਸੁਰਤਾ ਨਾਲ ਕੀਰਤਨ ਵਿਚ ਜੁੜ ਸਕੀਏ ਅਤੇ ਉਸ ਨਾਦ ਨੂੰ ਮਾਣ ਸਕੀਏ ਜਿਸ ਬਾਰੇ ਅਨੰਦ ਸਾਹਿਬ ਵਿਚ ਅਸੀਂ ਰੋਜ਼ ਪੜ੍ਹਦੇ ਹਾਂ:

*ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥ (ਪੰਨਾ ੯੨੨)*

■

# ਭਗਤ ਰਵਿਦਾਸ ਜੀ ਦੀ ਬਾਣੀ ਦੀ ਆਧੁਨਿਕ ਯੁੱਗ ਵਿਚ ਪ੍ਰਸੰਗਿਕਤਾ

*-ਡਾ. ਹਰਜੋਤ ਕੌਰ**

ਸਮਾਜ ਦਾ ਹਰ ਵਿਅਕਤੀ ਕੁਝ ਵਿਰਸੇਗਤ ਭਾਵਨਾਵਾਂ ਅਧੀਨ ਵਿਚਰਦਾ ਹੈ, ਉਸ ਦੀਆਂ ਸਮਕਾਲੀ ਸਮਾਜਿਕ ਪਰਿਸਥਿਤੀਆਂ ਪ੍ਰਤੀ ਕੁਝ ਅਸੰਤੁਸ਼ਟੀਆਂ ਹੁੰਦੀਆਂ ਹਨ। ਕ੍ਰਿਆ ਪ੍ਰਤੀਕਿਰਿਆ ਦੀ ਕਾਰਜਸ਼ੀਲਤਾ ਵਿਚ ਨਵੇਂ ਮਾਪਦੰਡ, ਨਵੀਂ ਵਿਚਾਰਧਾਰਾ, ਨਵੇਂ ਸਮਾਜਿਕ ਨਿਯਮ ਅਤੇ ਨਵੀਆਂ ਪ੍ਰਸਿਥਤੀਆਂ ਉਪਜਦੀਆਂ ਹਨ। ਇਸੇ ਲਈ ਵਿਦਵਾਨਾਂ ਨੇ ਕਿਹਾ ਹੈ ਕਿ ਸਾਹਿਤ ਸਮਾਜ ਦਾ ਪਰਛਾਵਾਂ ਹੁੰਦਾ ਹੈ। ਜੇ ਕਿਸੇ ਵੀ ਇਤਿਹਾਸਕ ਕਾਲ ਦੇ ਸਮਾਜ ਨੂੰ ਸਮਝਣਾ ਹੋਵੇ ਤਾਂ ਉਸ ਦੇ ਸਾਹਿਤ ਤੋਂ ਸਹਿਜੇ ਹੀ ਸਮਝਿਆ ਜਾ ਸਕਦਾ ਹੈ ਕਿਉਂਕਿ ਸਾਹਿਤ ਉਨ੍ਹਾਂ ਸਮੁੱਚੀਆਂ ਭਾਵਨਾਵਾਂ ਦਾ ਪ੍ਰਤੀਬਿੰਬ ਹੁੰਦਾ ਹੈ ਜਿਹੜੀਆਂ ਕਿਸੇ ਵਿਸ਼ੇਸ਼ ਸਮੇਂ ਦੇ ਸਮਾਜ ਨੇ ਮਹਿਸੂਸ ਕੀਤੀਆਂ ਹੁੰਦੀਆਂ ਹਨ। ਇਸੇ ਕਰਕੇ ਰੂਸੀ ਲੇਖਕ ਗੋਰਕੀ ਨੇ ਸਾਹਿਤ ਦੀ ਪਰਿਭਾਸ਼ਾ ਕਰਦੇ ਹੋਏ ਲਿਖਿਆ ਹੈ, "ਸਾਹਿਤ ਦੁਨੀਆਂ ਦਾ ਦਿਲ ਹੈ"।[੧] ਇਹੀ ਵਿਚਾਰ ਸ. ਗੁਰਦਿਆਲ ਸਿੰਘ ਫੁੱਲ ਦੇ ਵੀ ਹਨ ਕਿ "ਸਾਹਿਤ ਜੀਵਨ ਦੀ ਸ਼ਾਬਦਿਕ ਤਸਵੀਰ ਹੀ ਨਹੀਂ ਸਗੋਂ ਜੀਵਨ ਦਾ ਪ੍ਰਤੀਕਰਮ ਹੈ"।[੨]

ਇਸ ਸੰਦਰਭ ਵਿਚ ਮੱਧਕਾਲੀਨ ਭਗਤੀ ਲਹਿਰ ਦਾ ਸਾਹਿਤ ਵੀ ਸ਼ਿੱਦਤ ਨਾਲ ਆਪਣੇ ਸਮਕਾਲੀ ਸਮਾਜ ਦੀ ਵਾਸਤਵਿਕ ਤਸਵੀਰ ਪੇਸ਼ ਕਰਦਾ ਹੈ। "ਭਗਤੀ ਲਹਿਰ ਸਾਂਸਕ੍ਰਿਤਿਕ ਚੇਤਨਾ ਦੀ ਲਹਿਰ ਸੀ ਜਿਸ ਵਿਚ ਧਾਰਮਿਕ ਤੇ ਸਮਾਜਿਕ ਪ੍ਰਗਤੀ ਦੀ ਭਾਵਨਾ ਰਲੀ-ਮਿਲੀ ਸੀ, ਇਸ ਨੇ ਸਮੁੱਚੇ ਭਾਰਤ ਨੂੰ ਪ੍ਰਭਾਵਿਤ ਕੀਤਾ।"[੩]

ਭਗਤ ਰਵਿਦਾਸ ਜੀ ਦਾ ਜਨਮ ਵੀ ਉਸ ਸਮੇਂ ਦੀਆਂ ਧਾਰਮਿਕ ਅਤੇ ਸਮਾਜਿਕ ਪ੍ਰਸਥਿਤੀਆਂ ਦੀ ਕੁੱਖ ਵਿੱਚੋਂ ਹੋਇਆ ਤੇ ਉਹ ਮੱਧਕਾਲੀਨ ਭਗਤੀ ਅੰਦੋਲਨ ਦੇ ਉੱਘੇ ਧਾਰਮਿਕ ਆਗੂ ਬਣੇ ਜਿਨ੍ਹਾਂ ਨੇ ਉੱਤਰੀ ਭਾਰਤ ਵਿਚ ਭਗਤੀ ਲਹਿਰ ਦੇ ਵਿਕਾਸ ਵਿਚ ਵਿਸ਼ੇਸ਼ ਯੋਗਦਾਨ ਪਾਇਆ। "ਆਪ ਜੀ ਦੇ ਨਾਂ ਦੇ ਕਈ ਰੂਪ ਪ੍ਰਚਲਿਤ ਹਨ ਜਿਵੇਂ ਰੈਦਾਸ, ਰਯਦਾਸ, ਰੁਇਦਾਸ, ਰੋਹਿਦਾਸ ਤੇ ਰਹਦਾਸ ਆਦਿ ਪਰ ਇਹ ਮੂਲ ਨਾਂ 'ਰਵਿਦਾਸ' ਦੇ ਹੀ ਸਥਾਨ-ਭੇਦ ਅਤੇ ਵਿਸ਼ੇਸ਼ ਖੇਤਰ ਉਚਾਰਣ ਕਾਰਣ ਵਿਗੜੇ ਹੋਏ ਹਨ।"[੪] ਭਗਤਾਂ ਦੀ ਲੜੀ ਵਿਚ ਉਨ੍ਹਾਂ ਦਾ ਨਾਮ ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਤਰਲੋਚਨ ਜੀ, ਭਗਤ ਸਧਨਾ ਜੀ ਤੇ ਭਗਤ ਸੈਨ ਜੀ ਨਾਲ ਲਿਆ ਜਾਂਦਾ

** ਰੀਡਰ ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਹੈ। ਇਨ੍ਹਾਂ ਸਾਰਿਆਂ ਦੀ ਬਾਣੀ ਵਾਂਗ ਹੀ ਭਗਤ ਰਵਿਦਾਸ ਜੀ ਦੀ ਬਾਣੀ ਵੀ ਸਮਕਾਲ ਵਿਚ ਸੰਪਾਦਿਤ ਕੀਤੇ ਗਏ ...ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ੧੬ ਰਾਗਾਂ ਵਿਚ ੪੦ ਸ਼ਬਦ/ਪਦੇ ਦਰਜ ਹਨ।[੫]

ਭਗਤ ਰਵਿਦਾਸ ਜੀ ਦੇ ਜੀਵਨ-ਵੇਰਵਿਆਂ ਬਾਰੇ ਪ੍ਰਮਾਣਿਕ ਤੱਥਾਂ ਦੀ ਘਾਟ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦੇ ਹਵਾਲਿਆਂ ਤੋਂ ਸਪੱਸ਼ਟ ਹੈ ਕਿ ਆਪ ਦਾ ਜਨਮ ਬਨਾਰਸ ਵਿਚ ਕਥਿਤ ਪੱਛੜੀ ਹੋਈ ਅਖੌਤੀ ਜਾਤ 'ਚਮਾਰ' ਵਿਚ ਹੋਇਆ ਤੇ ਉਨ੍ਹਾਂ ਨੇ ਪਿਤਾ-ਪੁਰਖੀ ਕਿੱਤਾ ਕਰਦੇ ਹੋਏ ਆਪਣਾ ਜੀਵਨ-ਨਿਰਬਾਹ ਕੀਤਾ। ਆਪ ਨੇ ਬਾਣੀ ਵਿਚ ਲਿਖਿਆ ਹੈ:

*- ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥ (ਪੰਨਾ ੬੫੯)*
*- ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥ (ਪੰਨਾ ੧੨੯੩)*

ਬਨਾਰਸ ਸ਼ਹਿਰ ਸਨਾਤਨੀ ਬ੍ਰਾਹਮਣੀ ਧਰਮ ਦਾ ਕੇਂਦਰ ਸੀ ਇਸੇ ਕਰਕੇ ਉਥੇ ਬ੍ਰਾਹਮਣ ਜਾਤ ਦੇ ਲੋਕਾਂ ਦੀ ਪ੍ਰਭੁਤਾ ਬਣੀ ਹੋਈ ਸੀ। ਇਹ ਲੋਕ ਧਰਮ ਤੇ ਗਿਆਨ ਉੱਤੇ ਆਪਣਾ ਜੱਦੀ ਅਧਿਕਾਰ ਜਮਾਈ ਬੈਠੇ ਸਨ। ਭਗਤ ਰਵਿਦਾਸ ਜੀ ਬਚਪਨ ਤੋਂ ਹੀ ਊਚ-ਨੀਚ, ਜਾਤ-ਪਾਤ ਤੇ ਛੂਤ-ਛਾਤ ਦੇ ਭੇਦ-ਭਾਵ ਨੂੰ ਦੇਖ ਰਹੇ ਸੀ ਕਿ ਕਿਸ ਤਰ੍ਹਾਂ ਅਖੌਤੀ ਨੀਵੀਂ ਜਾਤ ਵਾਲਿਆਂ ਨੂੰ ਕਰਮਕਾਂਡ ਤੇ ਪਾਖੰਡ ਕਰਕੇ ਧਰਮ ਤੇ ਸਿੱਖਿਆ ਆਦਿ ਅਧਿਕਾਰਾਂ ਤੋਂ ਵੰਚਿਤ ਰੱਖਿਆ ਜਾ ਰਿਹਾ ਸੀ ਭਾਵ ਮਾਨਵਤਾ ਨੂੰ ਪੈਰਾਂ ਥੱਲੇ ਕੁਚਲਿਆ ਜਾ ਰਿਹਾ ਸੀ, ਪੱਛੜੀ ਸ਼੍ਰੇਣੀ ਧਰਮ ਤੇ ਸਿੱਖਿਆ ਤੋਂ ਵੀ ਵਾਂਝੀ ਰਹਿ ਜਾਂਦੀ ਸੀ। ਭਗਤ ਰਵਿਦਾਸ ਜੀ ਆਪਣੇ ਆਲੇ-ਦੁਆਲੇ ਨੂੰ ਨਾਪਸੰਦ ਨਹੀਂ ਸੀ ਕਰਦੇ ਪਰ ਉਸ ਸਮੇਂ ਦੀਆਂ ਰੂੜੀਵਾਦੀ ਕੀਮਤਾਂ ਥੱਲੇ ਦੱਬ ਕੇ ਉਹ ਹੀਣ ਭਾਵਨਾ ਵਿਚ ਆਪਣੀ ਜ਼ਿੰਦਗੀ ਨਹੀਂ ਸੀ ਗੁਜ਼ਾਰਨਾ ਚਾਹੁੰਦੇ ਕਿਉਂਕਿ ਉਨ੍ਹਾਂ ਦੇ ਅੰਦਰ ਧਰਮ ਤੇ ਗਿਆਨ ਦੀ ਸਿੱਖਿਆ ਪ੍ਰਾਪਤ ਕਰਨ ਦੀ ਬਹੁਤ ਤਾਂਘ ਸੀ। ਇਸੇ ਕਰਕੇ ਸਮਾਜਿਕ ਪ੍ਰਸਿਥਤੀਆਂ ਦੇ ਬੇਹੱਦ ਟਕਰਾਅ ਦੇ ਬਾਵਜੂਦ ਵੀ ਉਨ੍ਹਾਂ ਨੇ ਇਹ ਸਿੱਖਿਆ ਗ੍ਰਹਿਣ ਕਰਕੇ ਆਪਣੇ ਮੌਲਿਕ ਅਨੁਭਵ ਵਿੱਚੋਂ ਬਾਣੀ ਦੀ ਸਿਰਜਣਾ ਕੀਤੀ ਜਿਸ ਵਿਚ ਆਪ ਨੇ ਮਨੁੱਖ ਨੂੰ ਕਰਮ ਕਰਦੇ ਰਹਿਣ ਦੀ ਪ੍ਰੇਰਨਾ ਦਿੱਤੀ ਕਿਉਂਕਿ 'ਵਿਹਲਾ ਮਨ ਸ਼ੈਤਾਨ ਦਾ ਘਰ' ਹੁੰਦਾ ਹੈ ਪਰ ਕਰਮ ਰਾਹੀਂ ਮਨੁੱਖ ਦੀ ਸੋਚ ਬਦਲ ਜਾਂਦੀ ਹੈ ਤੇ ਕੰਮ ਵਿਚ ਬਿਰਤੀ ਲੱਗਣ ਕਾਰਨ ਉਸ ਦੇ ਸਰੀਰ ਵਿਚ ਵੀ ਸਹਿਜੇ-ਸਹਿਜੇ ਪਰਿਵਰਤਨ ਆਉਂਦਾ ਹੈ "ਸਹਜੇ ਹੋਇ ਸੁ ਹੋਈ" (ਪੰਨਾ ੬੫੮)। ਆਪ ਨੇ ਆਪਣੀ ਸਿਆਣਪ ਨਾਲ ਪੱਛੜੇ ਵਰਗ ਦੇ ਲੋਕਾਂ ਨੂੰ ਨਵੀਂ ਜ਼ਿੰਦਗੀ ਦਿੱਤੀ, ਉਨ੍ਹਾਂ ਵਿਚ ਇਕ ਜਨ-ਚੇਤਨਾ ਪੈਦਾ ਕੀਤੀ ਤੇ ਇਕ ਨਵੇਂ ਸਮਾਜ ਦੀ ਰਚਨਾ ਕੀਤੀ। ਆਪਣੀ ਬਾਣੀ ਦੁਆਰਾ ਅਸਮਾਨਤਾ, ਜਾਤ-ਪਾਤ, ਭੇਦ-ਭਾਵ ਤੇ ਛੂਤ-ਛਾਤ ਦੇ ਖਿਲਾਫ ਜ਼ੋਰਦਾਰ ਆਵਾਜ਼

ਉਠਾਈ ਅਤੇ ਸਮਾਨਤਾ ਦਾ ਉਪਦੇਸ਼ ਦਿੰਦਿਆਂ ਕਿਹਾ ਕਿ ਸਾਰੇ ਮਨੁੱਖਾਂ ਦੀ ਜਾਤ ਇੱਕ ਹੀ ਹੈ, ਜਨਮ ਕਰਕੇ ਕੋਈ ਉੱਚਾ ਨੀਵਾਂ ਨਹੀਂ ਹੁੰਦਾ, ਸਗੋਂ ਮਾੜੇ ਕਰਮਾਂ ਕਰਕੇ ਨੀਵਾਂ ਹੁੰਦਾ ਹੈ।[੬] ਪ੍ਰਿਥਵੀ ਸਿੰਘ ਆਜ਼ਾਦ ਦੇ ਵਿਚਾਰ ਅਨੁਸਾਰ, "ਭਗਤ ਰਵਿਦਾਸ ਚੇਤਨਾ ਦੀ ਇਕ ਚੰਗਿਆਰੀ ਸੀ ਜਿਸ ਨੇ ਅੰਤ ਇਕ ਅਜਿਹੀ ਅਗਨੀ ਪ੍ਰਚੰਡ ਕੀਤੀ ਜੋ ਉਸ ਸਮੇਂ ਦੀਆਂ ਸਾਰੀਆਂ ਬੁਰਾਈਆਂ ਤੇ ਸਮਾਜਿਕ ਕੁਰੀਤੀਆਂ ਨੂੰ ਸਾੜ ਕੇ ਇਕ ਅਜਿਹਾ ਪ੍ਰਕਾਸ਼ ਆਪਣੇ ਪਿੱਛੇ ਛੱਡ ਗਈ, ਜੋ ਅੱਜ ਵੀ ਅਨੇਕਾਂ ਪ੍ਰਾਣੀਆਂ ਨੂੰ ਰੌਸ਼ਨੀ ਪ੍ਰਦਾਨ ਕਰਨ ਵਾਲਾ ਹੈ।"[੭]

ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਆਧੁਨਿਕ ਯੁੱਗ ਦੀਆਂ ਮਾਨਸਿਕ ਤੇ ਬੌਧਿਕ ਰੁਚੀਆਂ ਦੇ ਅਨੁਕੂਲ ਹੈ। ਨਿਰਸੰਦੇਹ ਅੱਜ ਦਾ ਯੁੱਗ ਪਦਾਰਥ ਦਾ ਯੁੱਗ ਹੈ ਫਿਰ ਵੀ ਅਧਿਆਤਮਿਕ ਕਦਰਾਂ-ਕੀਮਤਾਂ ਅਜੇ ਪੂਰੀ ਤਰ੍ਹਾਂ ਨਸ਼ਟ ਨਹੀਂ ਹੋਈਆਂ, ਨਾ ਹੀ ਇਹ ਕਦੇ ਨਸ਼ਟ ਹੋਣਗੀਆਂ ਪਰ ਇਹ ਵੀ ਸਚਾਈ ਹੈ ਕਿ ਜਿਉਂ-ਜਿਉਂ ਮਨੁੱਖ ਪਦਾਰਥਕ ਤਰੱਕੀ ਕਰਦਾ ਜਾ ਰਿਹਾ ਹੈ, ਆਤਮਿਕ ਤੌਰ 'ਤੇ ਪਛੜਦਾ ਜ਼ਰੂਰ ਜਾ ਰਿਹਾ ਹੈ। ਅੱਜ ਦਾ ਵਿਗਿਆਨਕ ਯੁੱਗ ਜਿਸ ਸ਼੍ਰੇਣੀ-ਰਹਿਤ ਸਮਾਜ ਦੀ ਗੱਲ ਕਰਦਾ ਹੈ, ਇਸ ਦਾ ਮੁੱਢ ਭਗਤ ਰਵਿਦਾਸ ਜੀ ਆਪਣੇ ਸਮੇਂ ਵਿਚ ਹੀ ਬੰਨ੍ਹ ਚੁੱਕੇ ਸਨ। ਸਮਕਾਲੀ ਸਮਾਜ ਦੀ ਵਿਗੜੀ ਦਸ਼ਾ ਨੂੰ ਸੁਧਾਰਨ ਲਈ ਆਪ ਨੇ ਸਮਾਜ ਦੀਆਂ ਕੁਰੀਤੀਆਂ ਅਤੇ ਉਨ੍ਹਾਂ ਦੀ ਉਪਜ ਦੇ ਖਾਤਮੇ ਲਈ ਅਤੇ ਮਨੁੱਖਤਾ ਦੇ ਕਲਿਆਣ ਲਈ ਮਾਨਸਿਕ ਚੇਤੰਨਤਾ ਦਾ ਮਾਰਗ ਪ੍ਰਦਾਨ ਕੀਤਾ। ਇਹ ਮਾਰਗ 'ਬੇਗਮਪੁਰਾ ਸ਼ਹਿਰ' ਨੂੰ ਜਾਂਦਾ ਹੈ, ਜਿਥੇ ਹਰ ਮਨੁੱਖ ਵਿਸ਼ੇ-ਵਿਕਾਰਾਂ, ਬੰਧਨਾਂ ਤੇ ਹਉਮੈ ਆਦਿ ਨੂੰ ਖ਼ਤਮ ਕਰਕੇ ਬੰਧਨ ਮੁਕਤ ਹੋ ਜਾਂਦਾ ਹੈ। ਆਪ ਦੇ ਸ਼ਬਦਾਂ ਵਿਚ:

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥*
*ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ॥* *(ਪੰਨਾ ੩੪੫)*

ਉਪਰੋਕਤ ਸ਼ਬਦ ਦੀ ਦ੍ਰਿਸ਼ਟੀ ਅਧਿਆਤਮਿਕ ਧਰਾਤਲ ਦੇ ਪਿਛੋਕੜ ਵਿਚ ਵਿਚਰਦੀ ਹੈ। ਭਗਤੀ ਦੇ ਬਲ 'ਤੇ ਆਪ ਜਦੋਂ ਅਧਿਆਤਮਿਕ ਸਿਖਰ 'ਤੇ ਪਹੁੰਚਦੇ ਹਨ, ਤਾਂ ਉਸ ਸਥਾਨ ਅਥਵਾ ਵਾਤਾਵਰਨ ਨੂੰ 'ਬੇਗਮਪੁਰਾ' ਦਾ ਨਾਂ ਦਿੰਦੇ ਹਨ ਜਿਥੇ ਕੋਈ ਵੀ ਗ਼ਮ, ਚਿੰਤਾ, ਦੁੱਖ, ਡਰ ਤੇ ਘਬਰਾਹਟ ਨਹੀਂ ਹੁੰਦੀ ਅਤੇ ਨਾ ਹੀ ਇਥੇ ਨਿੱਜੀ ਜਾਇਦਾਦ ਉੱਪਰ ਟੈਕਸ ਲੱਗਣ ਦਾ ਡਰ ਹੈ। ਇਥੇ ਕਿਸੇ ਗ਼ਲਤ ਕੰਮ ਜਾਂ ਪਾਪ ਦਾ ਖਤਰਾ ਨਹੀਂ। ਇਹ ਅਵਸਥਾ ਡਰ-ਰਹਿਤ ਅਤੇ ਗਿਰਾਵਟਹੀਣ ਹੈ, ਇਥੇ ਦੂਜੇ ਦਰਜੇ

ਦਾ ਵਿਤਕਰਾ ਨਹੀਂ, ਸਾਰੇ ਪਾਸੇ ਸੰਤੁਸ਼ਟੀ ਹੈ ਤੇ ਇਹ ਅਵਸਥਾ ਸਦਾ ਸਥਿਰ ਰਹਿਣ ਵਾਲੀ ਹੈ ਅਤੇ ਆਪ ਐਲਾਨ ਕਰਦੇ ਹਨ ਕਿ ਇਸ ਬੰਧਨ-ਮੁਕਤ ਆਜ਼ਾਦ ਅਵਸਥਾ ਵਿਚ ਪਹੁੰਚੇ ਹੋਏ ਲੋਕ ਹੀ ਮੇਰੇ ਇਸ ਸ਼ਹਿਰ ਦੇ ਵਾਸੀ ਹਨ ਅਤੇ ਮੇਰੇ ਮਿੱਤਰ ਹਨ।[੯]

'ਬੇਗਮਪੁਰਾ' ਸ਼ਹਿਰ ਦੀ ਰੂਪ-ਰੇਖਾ ਅਤਿਅੰਤ ਵਿਵੇਕਪੂਰਨ ਹੈ। ਪ੍ਰਭੂ-ਪਿਆਰ ਵਿਚ ਲੀਨ ਆਤਮਾ ਨੇ ਬੜੇ ਹੀ ਸਹਿਜ ਰੂਪ ਵਿਚ ਇਕ ਅਜਿਹੇ ਸ਼ਹਿਰ ਦਾ ਮਾਡਲ ਸਿਰਜ ਦਿੱਤਾ ਹੈ ਜਿਸ ਦੀ ਤਲਾਸ਼ ਹੀ ਮਨੁੱਖ ਦੀ ਮੂਲ ਪ੍ਰਾਪਤੀ ਬਣੀ ਹੋਈ ਹੈ। ਇਸ ਸ਼ਬਦ ਵਿਚ ਰਜੋ, ਸਤੋ, ਤਮੋ ਤੋਂ ਪਰ੍ਹੇ ਦੀ ਬ੍ਰਹਮ ਅਵਸਥਾ, ਤੁਰੀਆ ਅਵਸਥਾ ਜਾਂ ਜੀਵਨ ਮੁਕਤੀ ਦਾ ਸੰਕਲਪ ਪ੍ਰਸਤੁਤ ਕੀਤਾ ਹੈ ਕਿਉਂਕਿ ਜੇਕਰ ਮਨੁੱਖ ਆਪਣੇ ਚੌਗਿਰਦੇ ਦੇ ਬੰਧਨ ਤੋਂ ਮੁਕਤ ਨਹੀਂ ਤਾਂ ਉਹ ਪਰਮ ਮੁਕਤੀ ਦੀ ਪ੍ਰਾਪਤੀ ਨਹੀਂ ਕਰ ਸਕਦਾ। ਭਗਤ ਰਵਿਦਾਸ ਜੀ ਨੇ ਮਨੁੱਖ ਦੀ ਜੀਵਨ-ਮੁਕਤੀ ਲਈ ਉਸ ਵਾਸਤੇ ਸਗਲ ਭਵਨ ਦੇ ਨਾਇਕ ਅਤੇ ਅੰਤਰਜਾਮੀ ਪਰਮਾਤਮਾ ਦੀ ਪ੍ਰੇਮਾ ਭਗਤੀ ਨੂੰ ਹੀ ਆਧਾਰ ਮੰਨਿਆ ਹੈ ਅਤੇ ਪਰਮਾਤਮਾ ਨੂੰ ਸਭ ਤੋਂ ਨੇੜੇ ਮਹਿਸੂਸ ਕਰਦੇ ਹੋਇਆਂ, ਪਰਮਾਤਮਾ ਨਾਲ ਸੰਬੰਧ ਜੁੜਨ ਦੇ ਅਨੁਭਵ ਦਾ ਪ੍ਰਗਟਾਵਾ ਇਸ ਤਰ੍ਹਾਂ ਕੀਤਾ ਹੈ:

- *ਹਮ ਪ੍ਰੇਮ ਬਧਨਿ ਤੁਮ ਬਾਧੇ॥* *(ਪੰਨਾ ੬੫੮)*
- *ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
  *ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥* *(ਪੰਨਾ ੬੫੯)*

ਪਰਮਾਤਮਾ ਦੀ ਪ੍ਰੇਮਾ ਭਗਤੀ ਕਾਰਨ ਉਨ੍ਹਾਂ ਦੇ ਵਿਅਕਤਿਤਵ ਵਿਚ ਜੋ ਕ੍ਰਾਂਤੀਕਾਰੀ ਪਰਿਵਰਤਨ ਹੋਇਆ, ਉਹੀ ਉਨ੍ਹਾਂ ਨੇ ਆਪਣੀ ਸਵੈ-ਅਨੁਭੂਤੀ ਦੁਆਰਾ ਪ੍ਰਗਟ ਕੀਤਾ। ਪਰਮਾਤਮਾ ਨਾਲ ਰੂਹਾਨੀ ਜਗਿਆਸੂ ਦੇ ਅਦ੍ਵੈਤ ਸੰਬੰਧਾਂ ਨੂੰ ਉਹ ਸੋਨੇ ਅਤੇ ਕੜੇ, ਜਲ ਅਤੇ ਤਰੰਗ ਦੇ ਉਪਮਾਨਾਂ ਰਾਹੀਂ ਦਰਸਾਉਂਦੇ ਹਨ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥* *(ਪੰਨਾ ੯੩)*

ਭਗਤ ਰਵਿਦਾਸ ਜੀ ਨੇ ਅਜਿਹੀ ਪ੍ਰੀਤ ਪਰਮਾਤਮਾ ਨਾਲ ਜੋੜੀ ਤੇ ਆਪਣੀ ਬਾਣੀ ਨਾਲ ਜਿਗਿਆਸੂਆਂ ਨੂੰ ਅਜਿਹਾ ਕੀਲਿਆ ਕਿ ਉਨ੍ਹਾਂ ਦੇ ਜੀਵਨ ਦੇ ਸਮਾਜਿਕ ਤੇ ਧਾਰਮਿਕ ਵਿਵਹਾਰ ਨੂੰ ਹੀ ਬਦਲ ਦਿੱਤਾ। 'ਨੀਚਹੁ ਊਚ ਕਰੈ ਮੇਰਾ ਗੋਬਿੰਦੁ' ਸ਼ਬਦ ਉਚਾਰਦਿਆਂ ਕਿਹਾ ਕਿ ਮੇਰੇ ਜਿਹੇ ਨੀਚ ਨੂੰ ਜਿਹੜੇ ਕਾਂਸੀ ਦੇ ਮੁੱਖ ਬ੍ਰਾਹਮਣ ਸ਼ੂਦਰ ਕਹਿ ਕੇ ਤ੍ਰਿਸਕਾਰਦੇ ਸੀ, ਉਹੀ ਹੁਣ ਨਮਕਸਾਰ (ਡੰਡੋਤ) ਕਰਦੇ ਹਨ:

*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥*
*(ਪੰਨਾ ੧੨੯੩)*

ਭਗਤ ਰਵਿਦਾਸ ਜੀ ਦੱਸਦੇ ਹਨ ਕਿ ਦੁਨੀਆਂ ਵਿਚ ਬਹੁਗਿਣਤੀ ਅਜਿਹੇ ਮਨੁੱਖਾਂ

ਦੀ ਹੈ ਜੋ ਜੀਵਨ-ਮਨੋਰਥ ਨੂੰ ਸਮਝਦਿਆਂ ਹੋਇਆਂ ਵੀ ਜਾਣ-ਬੁੱਝ ਕੇ ਅਗਿਆਨਤਾ ਦੇ ਮਾਰਗ ਨੂੰ ਹੀ ਚੁਣਦੇ ਹਨ:

*ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥ (ਪੰਨਾ ੬੫੮)*

ਮਨੁੱਖ ਮਾਇਆ ਨੂੰ ਪਾਉਣ ਲਈ ਬੇਚੈਨ ਰਹਿੰਦਾ ਹੈ। ਦਿਨ-ਰਾਤ ਭੱਜ-ਦੌੜ ਕਰਦਾ ਹੈ। ਮਾਇਆ ਪਿੱਛੇ ਲੱਗ ਕੇ ਅੱਜ ਮਨੁੱਖ ਹੋਰ ਕਿਸੇ ਦੀ ਪਰਵਾਹ ਨਹੀਂ ਕਰਦਾ। ਆਪਣੇ ਨਿੱਜੀ ਸਵਾਰਥ ਲਈ ਉਹ ਰਸਾਤਲ ਤਕ ਪਹੁੰਚ ਗਿਆ ਹੈ। ਅਸੀਂ ਦੂਸਰੇ ਦੀ ਤਰੱਕੀ ਵਾਧਾ ਜਾਂ ਪੈਸਾ ਦੇਖ ਕੇ ਖੁਸ਼ੀ ਨਹੀਂ ਮਨਾਉਂਦੇ ਸਗੋਂ ਸਾੜਾ ਕਰਦੇ ਤੇ ਦੁਖੀ ਰਹਿੰਦੇ ਹਾਂ। ਮਾਇਆ ਮਨੁੱਖ ਦੀ ਬੁੱਧੀ ਨੂੰ ਮਲੀਨ ਕਰ ਦਿੰਦੀ ਹੈ, ਫਿਰ ਉਸ ਨੂੰ ਆਪਣੇ ਅੰਦਰ ਵੱਸਦੇ ਪ੍ਰਭੂ ਦਾ ਬੋਧ ਨਹੀਂ ਹੋ ਸਕਦਾ। ਇਸੇ ਪ੍ਰਸੰਗ ਵਿਚ ਭਗਤ ਰਵਿਦਾਸ ਜੀ ਨੇ ਇਸੇ ਪ੍ਰਸੰਗ ਵਿਚ ਮਾਇਆ ਨੂੰ ਛਲਾਵਾ ਦੱਸਦੇ ਹੋਏ ਇਸ ਤੋਂ ਬਚਣ ਵਾਸਤੇ ਸਾਨੂੰ ਸੁਚੇਤ ਕੀਤਾ ਹੈ। ਦੁੱਖ ਦਾ ਵੱਡਾ ਕਾਰਨ ਮਨੁੱਖ ਦੀ ਹਉਮੈ ਹੈ ਜੋ ਜੀਵਨ-ਮੁਕਤੀ ਲਈ ਇਕ ਵੱਡੀ ਰੁਕਾਵਟ ਹੈ ਅਤੇ ਪਰਮਾਤਮਾ ਦੇ ਨਾਮ-ਸਿਮਰਨ ਵਿਚ ਵੀ ਧਿਆਨ ਨਹੀਂ ਲੱਗਦਾ।

ਜਿਥੇ ਹੰਕਾਰ ਨਾ ਹੋਵੇ ਉਥੇ ਹੀ ਸੇਵਾ ਦੀ ਬਿਰਤੀ ਹੁੰਦੀ ਹੈ। ਹਉਮੈ ਗ੍ਰਸਤ ਮਨੁੱਖ ਵਿਚ ਕਿਸੇ ਪ੍ਰਤੀ ਨਿਮਰਤਾ ਤੇ ਉਦਾਰਚਿਤ ਦੀ ਭਾਵਨਾ ਨਹੀਂ ਹੋ ਸਕਦੀ ਅਤੇ ਨਾ ਹੀ ਅਜਿਹਾ ਮਨੁੱਖ ਕਿਸੇ ਲੋੜਵੰਦ ਦੀ ਸਹਾਇਤਾ ਕਰ ਸਕਦਾ ਹੈ, ਖਾਸ ਕਰਕੇ ਅੱਜ ਦੇ ਜ਼ਮਾਨੇ ਵਿਚ ਕੋਈ ਕਿਸੇ ਦੀ ਜ਼ਰੂਰਤ ਦੀ ਪਰਵਾਹ ਨਹੀਂ ਕਰਦਾ ਤੇ ਨਾ ਆਪਣੀ ਕਮਾਈ ਵਿੱਚੋਂ ਥੋੜ੍ਹਾ ਹਿੱਸਾ ਲੋੜਵੰਦਾਂ ਨੂੰ ਦਿੰਦਾ ਹੈ। ਆਮ ਤੌਰ 'ਤੇ ਬੇਈਮਾਨੀ ਦੀ ਕਮਾਈ ਸਮਾਜ 'ਤੇ ਡਾਕਾ ਹੈ। ਉਸ ਸਮੇਂ ਭਗਤ ਰਵਿਦਾਸ ਜੀ ਨੇ ਬੇਲੋੜੀ ਮਾਇਆ ਜਾਂ ਸੰਪਤੀ ਜੋੜਨ ਦੀ ਨਿਖੇਧੀ ਕੀਤੀ। ਉਹ ਆਪਣੀ ਥੋੜ੍ਹੀ ਕਮਾਈ ਵਿੱਚੋਂ ਵੀ ਲੋੜਵੰਦਾਂ ਦੀ ਸਹਾਇਤਾ ਕਰਦੇ:

*ਸੰਪਤਿ ਬਿਪਤਿ ਪਟਲ ਮਾਇਆ ਧਨੁ॥*
*ਤਾ ਮਹਿ ਮਗਨ ਹੋਤ ਨ ਤੇਰੋ ਜਨੁ॥ (ਪੰਨਾ ੪੮੬-੮੭)*

ਆਪ ਨੇ ਆਪਣੀ ਬਾਣੀ ਵਿਚ ਦੁਖੀ ਅਤੇ ਗਰੀਬ ਨਾਲ ਹਮਦਰਦੀ ਦਾ ਉਪਦੇਸ਼ ਦਿੱਤਾ ਹੈ ਕਿਉਂਕਿ ਭਾਈਚਾਰਕ ਪਿਆਰ ਤੇ ਹਮਦਰਦੀ ਨਾਲ ਸਮਾਜ ਵਿਚ ਵੀ ਪਿਆਰ ਤੇ ਹਮਦਰਦੀ ਵਧਦੀ ਹੈ। ਦੂਸਰਿਆਂ ਪ੍ਰਤੀ ਹਮਦਰਦੀ ਅਤੇ ਦੂਜੇ ਦਾ ਦਰਦ ਸਮਝ ਕੇ ਮਨੁੱਖ ਨੂੰ ਸ਼ਾਂਤੀ ਤੇ ਸੁਖ ਮਿਲਦਾ ਹੈ। ਅੱਜਕਲ੍ਹ ਦੇ ਸਮਾਜ ਵਿਚ ਵਿਚ ਬਿਲਕੁਲ ਉਲਟ ਹੈ। ਲੋਕ ਦੂਸਰੇ ਦੀ ਨਿੰਦਾ ਕਰਨ ਸਮੇਂ ਜਾਂ ਦਿਲ ਦੁਖਾਉਣ ਵੇਲੇ ਬਿਲਕੁਲ ਨਹੀਂ ਸੋਚਦੇ, ਉਨ੍ਹਾਂ ਦਾ ਹਰ ਕੰਮ ਨਿੱਜ ਤਕ ਹੀ ਹੁੰਦਾ ਹੈ, ਇਸੇ ਕਰਕੇ ਭਗਤ ਰਵਿਦਾਸ ਜੀ ਦੀਆਂ ਹੇਠ ਲਿਖੀਆਂ ਪੰਕਤੀਆਂ ਵਿਚਲੇ ਵਿਚਾਰਾਂ ਦੀ ਮਹੱਤਤਾ ਅੱਜ ਹੋਰ ਵੀ ਵਧੇਰੇ ਹੈ। ਭਗਤ ਜੀ ਦੇ ਨਿਰਮਲ ਬਚਨ ਹਨ:

*ਸੋ ਕਤ ਜਾਨੈ ਪੀਰ ਪਰਾਈ॥*

*ਜਾ ਕੈ ਅੰਤਰਿ ਦਰਦੁ ਨ ਪਾਈ॥* *(ਪੰਨਾ ੭੯੩)*

ਦੂਸਰਿਆਂ ਦੇ ਦੁੱਖ ਦਰਦ ਨੂੰ ਆਪਣਾ ਸਮਝਦੇ ਹੋਏ ਸਮਾਜ ਵਿਚ ਨਿਮਰਤਾ, ਹਮਦਰਦੀ ਤੇ ਸੱਚਾ ਪਿਆਰ ਕਰਨ ਨਾਲ ਹੀ ਮਨੁੱਖ ਨੂੰ ਸ਼ਾਂਤੀ ਮਿਲਦੀ ਹੈ ਪਰ ਅੱਜ-ਕਲ੍ਹ ਸਭ ਪਾਸੇ ਧੋਖਾ ਹੀ ਨਜ਼ਰ ਆਉਂਦਾ ਹੈ। ਭਗਤ ਫਰੀਦ ਜੀ ਤਾਂ ਇਥੋਂ ਤਕ ਕਹਿੰਦੇ ਹਨ "ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ" (ਪੰਨਾ ੪੮੮) ਅਨੁਸਾਰ ਸਮਾਜ ਵਿਚ ਜ਼ਿਆਦਾਤਰ ਲੋਕਾਂ ਨੇ ਮਖੌਟੇ ਪਾਏ ਹੋਏ ਹਨ। ਉੱਪਰੋਂ ਮਿੱਤਰਤਾ ਦਿਖਾ ਕੇ ਅੰਦਰੋਂ ਛੁਰੀ ਚਲਾਉਂਦੇ। ਅਜਿਹੇ ਵਿਅਕਤੀ ਸਮਾਜ ਦੇ ਦੁਸ਼ਮਣ ਹੁੰਦੇ ਹਨ, ਉਨ੍ਹਾਂ ਦੇ ਦਿਲਾਂ ਵਿਚ ਹਮਦਰਦੀ ਤੇ ਸੱਚਾ ਪਿਆਰ ਨਹੀਂ ਹੋ ਸਕਦਾ। ਭਗਤ ਰਵਿਦਾਸ ਜੀ ਇਸ ਦੋਗਲੀ ਬਿਰਤੀ ਨੂੰ ਨਕਾਰਦੇ ਹਨ:

*ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ॥*

*(ਪੰਨਾ ੬੫੮)*

ਭਗਤ ਰਵਿਦਾਸ ਜੀ ਬਹੁਤ ਹੀ ਨਿਮਰ ਸੁਭਾਅ ਤੇ ਕਰਨੀ ਕਥਨੀ ਵਿਚ ਫਰਕ ਨਾ ਰੱਖਣ ਵਾਲੇ ਸਨ। ਉਨ੍ਹਾਂ ਦਾ ਧਿਆਨ ਸ਼ੁਰੂ ਤੋਂ ਹੀ ਭਗਤੀ ਵੱਲ ਰੁਚਿਤ ਸੀ। ਆਪ ਸੰਤਾਂ, ਸਾਧੂਆਂ ਕੋਲ ਜਾ ਕੇ ਅਧਿਆਤਮਕ ਵਿਦਿਆ ਹਾਸਲ ਕਰਨ ਦੀ ਤੀਬਰ ਇੱਛਾ ਰੱਖਦੇ ਸਨ। ਆਪ ਨੇ ਮਨੁੱਖੀ ਜੀਵਨ ਵਿਚ ਕਿਰਤ-ਕਰਮ ਕਰਦਿਆਂ ਪਾਰਗਾਮੀ ਸੱਚ ਦੀ ਭਾਲ ਵੱਲ ਸੰਕੇਤ ਕੀਤਾ ਕਿਉਂਕਿ ਸੰਸਾਰ ਵਾਸਨਾਵਾਂ ਦੁਆਰਾ ਲੁੱਟਿਆ ਜਾ ਰਿਹਾ ਹੈ ਅਤੇ ਪਰਮਾਤਮਾ ਦਾ ਨਾਮ ਹੀ ਕਲਜੁਗ ਵਿਚ ਮਨੁੱਖ ਦਾ ਇੱਕੋ ਇੱਕ ਆਧਾਰ ਹੈ ਇਸੇ ਕਰਕੇ ਆਪ ਨੇ ਦੰਭ, ਪਾਖੰਡ ਤੇ ਰੀਤੀਵਾਦ ਨੂੰ ਸੱਚੀ ਅਸਲੀਅਤ ਤੇ ਨਵੀਂ ਚੇਤਨਾ ਨਾਲੋਂ ਵੱਖਰਾ ਕੀਤਾ ਹੈ। ਆਪ ਨੇ ਅਡੰਬਰ ਛੱਡਣ ਤੇ ਆਤਮ-ਸ਼ੁੱਧੀ, ਸਮਾਨਤਾ, ਮਨੁੱਖੀ ਏਕਤਾ, ਪਰਸਪਰ ਸਾਂਝ, ਪਿਆਰ, ਹੱਕ ਤੇ ਕਰਮ-ਧਰਮ ਦੀ ਕਮਾਈ 'ਤੇ ਜ਼ੋਰ ਦਿੱਤਾ ਹੈ। ਉਨ੍ਹਾਂ ਅਨੁਸਾਰ ਭ੍ਰਿਸ਼ਟ ਸਾਧਨਾਂ ਤੇ ਲੁੱਟ-ਖਸੁੱਟ ਨਾਲ ਕਮਾਈ ਦੌਲਤ ਸਮਾਜ ਵਿਚ ਬੁਰਾਈਆਂ ਪੈਦਾ ਕਰਦੀ ਹੈ। ਅੱਜ ਵੱਧ ਤੋਂ ਵੱਧ ਦੌਲਤ ਕਮਾਉਣ ਦੇ ਨਜ਼ਾਇਜ਼ ਢੰਗ ਵਰਤੇ ਜਾ ਰਹੇ ਹਨ ਇਥੋਂ ਤਕ ਕਿ ਪੈਸਾ ਕਮਾਉਣ ਲਈ ਨੌਜਵਾਨਾਂ ਨੂੰ ਵੀ ਨਸ਼ਿਆਂ ਵੱਲ ਧੱਕਿਆ ਜਾ ਰਿਹਾ ਹੈ। ਨਸ਼ਿਆਂ ਕਾਰਨ ਕਤਲ ਤੇ ਹੋਰ ਗ਼ਲਤ ਕੰਮ ਹੁੰਦੇ ਹਨ ਤੇ ਸਮਾਜ ਗਰਕ ਹੁੰਦਾ ਜਾ ਰਿਹਾ ਹੈ। ਭਗਤ ਰਵਿਦਾਸ ਜੀ ਇਸ ਛਿਨ-ਪਲ ਦੇ ਨਸ਼ੇ ਦੀ ਥਾਂ ਮਨੁੱਖਤਾ ਨੂੰ ਅਜਿਹਾ ਨਸ਼ਾ ਕਰਨ ਲਈ ਕਹਿੰਦੇ ਹਨ ਜੋ ਹਮੇਸ਼ਾ ਹੀ ਮਨੁੱਖ ਨੂੰ ਮਸਤ ਰਖੇ ਭਾਵ ਪ੍ਰਭੂ-ਨਾਮ ਦਾ ਨਸ਼ਾ ਸਦੀਵੀ ਹੈ, ਦੁਨਿਆਵੀ ਨਸ਼ੇ ਤਾਂ ਚੜ੍ਹਦੇ-ਉਤਰਦੇ ਰਹਿੰਦੇ ਹਨ। ਇਸੇ ਕਰਕੇ ਆਪ ਸ਼ਰਾਬਨੋਸ਼ੀ ਤੋਂ ਵਰਜਦੇ ਹਨ। ਆਪ ਦਾ ਅਦੁੱਤੀ ਕਥਨ ਹੈ:

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥*

*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥*

*(ਪੰਨਾ ੧੨੯੩)*

ਪਰ ਅੱਜਕਲ੍ਹ ਮਨੁੱਖ ਅਜਿਹੇ ਐਬਾਂ ਵਿਚ ਫਸੇ ਹੋਏ ਹਨ ਕਿ ਉਨ੍ਹਾਂ ਦੀ ਬੁੱਧੀ ਵੀ ਉਨ੍ਹਾਂ ਦਾ ਸਾਥ ਨਹੀਂ ਦਿੰਦੀ ਤੇ ਅਜਿਹੀ ਅਵਿੱਦਿਆ ਕਾਰਨ ਉਹ ਆਪਣਾ ਦੁਰਲੱਭ ਮਨੁੱਖੀ ਜੀਵਨ ਅੰਵਾਈਂ ਗਵਾਉਂਦੇ ਹਨ। ਇਥੇ ਭਗਤ ਰਵਿਦਾਸ ਜੀ ਦੀਆਂ ਇਹ ਪੰਕਤੀਆਂ ਬਿਲਕੁਲ ਢੁੱਕਦੀਆਂ ਹਨ:

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥*
*ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥* *(ਪੰਨਾ ੪੮੬)*

ਭਗਤ ਰਵਿਦਾਸ ਜੀ ਫ਼ਰਮਾਉਂਦੇ ਹਨ ਕਿ ਹਿਰਨ, ਮਛਲੀ, ਭੌਰਾ, ਭੰਬਟ ਤੇ ਹਾਥੀ; ਇਨ੍ਹਾਂ ਪੰਜਾਂ ਦਾ ਵਿਨਾਸ਼ ਇਨ੍ਹਾਂ ਵਿਚ ਕਿਸੇ ਨਾ ਕਿਸੇ ਦੋਸ਼ (ਹਿਰਨ ਨੂੰ ਘੰਡੇ ਹੇੜੇ ਦਾ ਨਾਦ ਸੁਣਨ ਦਾ, ਮਛਲੀ ਨੂੰ ਜੀਭ ਦਾ, ਭੌਰੇ ਨੂੰ ਫੁੱਲ ਸੁੰਘਣ ਦਾ, ਭੰਬਟ ਨੂੰ ਦੀਵੇ ਉੱਤੇ ਸੜਨ ਦਾ ਅਤੇ ਹਾਥੀ ਨੂੰ ਕਾਮ ਦਾ ਚਸਕਾ ਹੁੰਦਾ ਹੈ) ਅਥਵਾ ਐਬ ਦੇ ਚਸਕੇ ਕਾਰਨ ਹੁੰਦਾ ਹੈ ਪਰ ਜਿਸ ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਇਹ ਪੰਜ (ਅਸਾਧ) ਲਾਇਲਾਜ ਰੋਗ ਚੰਬੜੇ ਹੋਣ, ਉਸ ਦੇ ਜੀਉਣ ਦੀ ਕੀ ਆਸ ਹੈ? ਹੇ ਪ੍ਰਭੂ! ਜੀਵਾਂ ਦੇ ਅਗਿਆਨ ਕਰਕੇ ਉਨ੍ਹਾਂ ਦਾ ਵਿਵੇਕ ਰੂਪੀ ਦੀਵਾ ਮੈਲਾ ਜਾਂ ਧੁੰਧਲਾ ਹੁੰਦਾ ਜਾ ਰਿਹਾ ਹੈ। ਅਰਥਾਤ ਮਨੁੱਖ ਵਿੱਚੋਂ ਚੰਗੇ ਮੰਦੇ ਦੀ ਪਛਾਣ ਖ਼ਤਮ ਹੁੰਦੀ ਜਾ ਰਹੀ ਹੈ। ਇਸੇ ਲਈ ਆਪ ਮਨੁੱਖ ਨੂੰ ਕਾਮ, ਕ੍ਰੋਧ, ਮੋਹ ਤੇ ਤ੍ਰਿਸ਼ਨਾ ਤਿਆਗਣ ਲਈ ਕਹਿੰਦੇ ਹਨ[੯] ਤਾਂ ਕਿ ਮਨੁੱਖ ਚੰਗੇ ਕਰਮ ਕਰਦੇ ਹੋਏ ਆਪਣੀ ਸੁਰਤਿ ਉਸ ਪ੍ਰਭੂ ਨਾਲ ਜੋੜ ਕੇ ਤੇ ਆਪਣਾ ਹਿਰਦਾ ਸ਼ੁੱਧ ਤੇ ਪਵਿੱਤਰ ਕਰ ਸਕੇ।

ਉਪਰੋਕਤ ਪ੍ਰਸੰਗ ਵਿਚ ਅੰਤ 'ਤੇ ਅਸੀਂ ਆਖ ਸਕਦੇ ਹਾਂ ਕਿ ਭਗਤ ਰਵਿਦਾਸ ਜੀ ਕਿਸੇ ਇਕ ਵਿਅਕਤੀ ਦਾ ਨਾਮ ਨਹੀਂ ਸਗੋਂ ਇਕ ਵਿਚਾਰਧਾਰਾ, ਇਕ ਜੀਵਨ-ਪੱਧਤੀ, ਇਕ ਭਾਵਨਾ ਦਾ ਨਾਂ ਹੈ ਜੋ ਸੰਸਾਰ-ਸਾਗਰ ਵਿਚ ਗੋਤੇ ਖਾ ਰਹੀ ਲੋਕਾਈ ਨੂੰ ਆਪਣੇ ਸਿੱਧੇ ਸਾਦੇ ਉਪਦੇਸ਼ਾਂ ਰਾਹੀਂ ਭਰਮ-ਜਾਲ ਵਿੱਚੋਂ ਕੱਢ ਕੇ ਠੋਸ ਅਮਲੀ ਜੀਵਨ ਜੀਉਣ ਦਾ ਉਚੇਰਾ ਸੁਨੇਹਾ ਦੇਣ ਲਈ ਇਥੇ ਆਈ ਸੀ।[੧੦] ਆਪ ਦੀ ਬਾਣੀ ਮਨੁੱਖ ਦੇ ਅੰਦਰਲੀ ਹੀਣ ਭਾਵਨਾ ਨੂੰ ਨਕਾਰਦੀ ਹੈ, ਜਾਤ-ਪਾਤ ਤੋਂ ਉੱਪਰ ਉੱਠ ਕੇ ਮਨੁੱਖਤਾ ਦਾ ਕਲਿਆਣ ਮੰਗਦੀ ਹੈ। ਭਗਤ ਰਵਿਦਾਸ ਜੀ ਦੀ ਬਾਣੀ ਇਹ ਗੱਲ ਦ੍ਰਿੜ੍ਹ ਕਰਵਾਉਂਦੀ ਹੈ ਕਿ ਧਰਤੀ 'ਤੇ ਅਜਿਹੇ ਸਮਾਜ ਦਾ ਕਲਿਆਣ ਜ਼ਰੂਰੀ ਹੈ ਜਿਸ ਵਿਚ ਕਿਸੇ ਪ੍ਰਕਾਰ ਦਾ ਧਾਰਮਿਕ, ਸਮਾਜਿਕ, ਰਾਜਨੀਤਿਕ ਤੇ ਸਭਿਆਚਾਰਕ ਵਖਰੇਵਾਂ ਨਾ ਹੋਵੇ ਸਗੋਂ ਮਨੁੱਖ ਖੁਸ਼ੀ-ਖੁਸ਼ੀ ਸੁਖਮਈ ਜੀਵਨ ਬਤੀਤ ਕਰਨ। ਮਨੁੱਖੀ ਸਮਾਜ ਹਰ ਪ੍ਰਕਾਰ ਦੇ ਦੁੱਖਾਂ-ਕਲੇਸ਼ਾਂ ਤੇ ਤੰਗੀਆਂ ਤੋਂ ਮੁਕਤ ਹੋਵੇ। ਵਿਸ਼ੇਸ਼ ਰੂਪ ਵਿਚ ਆਪ ਭਾਰਤ

ਦੀ ਦੱਬੀ-ਕੁਚਲੀ ਅਤੇ ਲਿਤਾੜੀ ਜਨਤਾ ਨੂੰ ਸਮਾਜਿਕ ਤੇ ਧਾਰਮਿਕ ਬੇਇਨਸਾਫੀਆਂ ਤੋਂ ਨਿਜ਼ਾਤ ਦਿਵਾਉਣਾ ਚਾਹੁੰਦੇ ਸਨ। ਡਾ. ਅਮਰਜੀਤ ਸਿੰਘ ਦੇ ਵਿਚਾਰ ਇਸ ਧਾਰਨਾ ਦੀ ਪੁਸ਼ਟੀ ਕਰਦੇ ਹਨ:

"ਰਵਿਦਾਸ ਬਾਣੀ ਪਾਰਲੌਕਿਕ ਹੋ ਕੇ ਵੀ ਲੌਕਿਕ ਪ੍ਰਸੰਗ ਵਿਚ ਪ੍ਰੇਰਣਾ ਦੇਣ ਦੀ ਸਮਰੱਥਾ ਰੱਖਦੀ ਹੈ। ਇਹ ਸਮਰੱਥਾ ਅੱਜ ਵੀ ਉਤਨੀ ਹੀ ਪ੍ਰਮਾਣਿਕ ਹੈ ਜਿਤਨੀ ਕਿ ਉਨ੍ਹਾਂ ਦੇ ਸਮੇਂ ਵਿਚ ਸੀ।"[੧੧]

ਭਗਤ ਰਵਿਦਾਸ ਜੀ ਨੇ ਪੱਛੜੀਆਂ ਜਾਤਾਂ ਦੇ ਮਨਾਂ ਵਿੱਚੋਂ ਹੀਣ-ਭਾਵਨਾ ਦੂਰ ਕੀਤੀ, ਉਨ੍ਹਾਂ ਦੀ ਮਾਨਸਿਕਤਾ ਨੂੰ ਬਦਲ ਕੇ ਉਨ੍ਹਾਂ ਨੂੰ ਨਵੀਂ ਸਮਾਜਿਕ ਚੇਤਨਾ ਦੇ ਰਾਹ ਤੋਰਿਆ। ਇਸ ਚੇਤਨਾ ਦੇ ਨਾਲ ਨਾ ਕੇਵਲ ਉਸ ਸਮੇਂ ਦੇ ਸਮਾਜ ਦਾ ਹੀ ਕਲਿਆਣ ਹੋਇਆ ਸਗੋਂ ਅੱਜ ਵੀ ਉਨ੍ਹਾਂ ਦੇ ਸਮਾਜਿਕ ਮੁੱਲਾਂ ਦੀ ਪ੍ਰਸੰਗਿਕਤਾ ਬਣੀ ਹੋਈ ਹੈ।

**ਹਵਾਲੇ ਤੇ ਟਿੱਪਣੀਆਂ**


*੧. ਡਾ. ਰੋਸ਼ਨ ਲਾਲ ਅਹੂਜਾ, ਸਾਹਿਤ ਸ਼ਾਸਤਰ, ਹਿੰਦ ਪਬਲਿਸ਼ਰਜ਼, ਜਲੰਧਰ,੧੯੬੭, ਪੰਨਾ ੧੦.*

*੨. ਸ. ਗੁਰਦਿਆਲ ਸਿੰਘ ਫੁੱਲ, ਸਾਹਿਤ ਦੇ ਮੁੱਖ ਰੂਪ, ਨਿਊ ਬੁੱਕ ਕੰਪਨੀ, ਜਲੰਧਰ, ੧੯੭੮, ਪੰਨਾ ੮.*

*੩. ਪ੍ਰੋ. ਪਿਆਰਾ ਸਿੰਘ ਪਦਮ, ਗੁਰੂ ਗ੍ਰੰਥ ਸੰਕੇਤ ਕੋਸ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੭, ਪੰਨਾ ੨੬੪.*

*੪. ਡਾ. ਰਤਨ ਸਿੰਘ ਜੱਗੀ, ਗੁਰੂ ਗ੍ਰੰਥ ਵਿਸ਼ਵਕੋਸ਼, ਭਾਗ ਦੂਜਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨, ਪੰਨਾ ੪੧੯.*

*੫. ਭਗਤ ਬਾਣੀ ਵਿਸ਼ੇਸ਼ ਅੰਕ, ਨਾਨਕ ਪ੍ਰਕਾਸ਼ ਪੱਤ੍ਰਿਕਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੮੮.*

*੬. ਰਵਿਦਾਸ ਜਨਮ ਦੇ ਕਾਰਣੇ ਹੋਤ ਨ ਕੋਉ ਨੀਚ।*
*ਨਰ ਕੋ ਨੀਚ ਕਰ ਡਾਰ ਹੈ, ਔਛੇ ਕਰਮ ਕੀ ਰੀਤ।*
*ਰਵਿਦਾਸ ਜਾਤ ਮਤ ਪੂਛੀਐ, ਕਾ ਜਾਤ ਕਾ ਪਾਤ।*
*ਬ੍ਰਾਹਮਣ, ਖਤਰੀ, ਵੈਸ, ਸੂਦ ਸਭਨਾ ਕੀ ਇਕ ਜਾਤਿ।*

*੭. ਪ੍ਰਿਥਵੀ ਸਿੰਘ ਆਜ਼ਾਦ, ਪਰਮ ਸੰਤ ਰਵਿਦਾਸ, ਭਗਤੀ ਕਾਵਿ ਅੰਕ, ਭਾਸ਼ਾ ਵਿਭਾਗ, ਪੰਜਾਬ, ੧੯੭੦, ਪੰਨਾ ੨੫੨.*

*੮. ਡਾ. ਮਨਮੋਹਨ ਸਿੰਘ, ਭਗਤ ਰਵਿਦਾਸ ਜੀਵਨ ਤੇ ਰਚਨਾ, ਮਨਦੀਪ ਪ੍ਰਕਾਸ਼ਨ, ਦਿੱਲੀ, ੧੯੭੭, ਪੰਨਾ ੨੪.*

*੯. ਕਾਮ ਕ੍ਰੋਧ ਹੰਕਾਰ ਨਿਵਾਰਉ, ਤ੍ਰਿਸ਼ਨਾ ਤਿਯਾਗਹੁ ਸੰਤ ਜਨਾ।*

*੧੦. ਡਾ. ਧਰਮਪਾਲ ਸਿੰਗਲ, ਭਗਤ ਰਵਿਦਾਸ ਜੀਵਨ ਤੇ ਵਿਚਾਰ, ਲੋਕ ਗੀਤ ਪ੍ਰਕਾਸ਼ਨ, ਜਲੰਧਰ, ੧੯੭੭, ਪੰਨਾ ੪੨.*

*੧੧. ਡਾ. ਅਮਰਜੀਤ ਸਿੰਘ ਕਾਂਗ, ਭਗਤ ਰਵਿਦਾਸ ਵਾਣੀ, ਵਿਚਾਰ, (ਸੰਪਾ.) ਧਰਮਪਾਲ ਸਿੰਗਲ, ਅਮਰ ਗਿਆਨ ਪ੍ਰਕਾਸ਼ਨ, ੧੯੯੨, ਪੰਨਾ ੫੬.*


■

*ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ : ੪*

# ਸਰਦਾਰ ਬਹਾਦਰ ਮਹਿਤਾਬ ਸਿੰਘ

*-ਸ. ਰੂਪ ਸਿੰਘ**

ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਦੀ ਪ੍ਰਧਾਨਗੀ ਪਦਵੀ 'ਤੇ ਸ਼ੋਭਨੀਕ ਰਹੇ, ਦਰਵੇਸ਼, ਦਾਨਸ਼ਮੰਦ, ਦੂਰਦਰਸ਼ੀ ਸਿੱਖ ਸਿਆਸਤਦਾਨ, ਸਿੱਖ ਵਿਚਾਰਧਾਰਾ ਨੂੰ ਸਮਰਪਿਤ ਉੱਘੇ ਸਿੱਖ ਵਕੀਲ ਸ. ਮਹਿਤਾਬ ਸਿੰਘ ਦਾ ਜਨਮ ਸ. ਹਜ਼ੂਰ ਸਿੰਘ ਤੇ ਬੀਬੀ ਕਰਮ ਕੌਰ ਦੇ ਘਰ ੧੮੭੯ ਈ: 'ਚ ਪਿੰਡ ਹਡਾਲੀ, ਜ਼ਿਲ੍ਹਾ ਸ਼ਾਹਪੁਰ ਪੱਛਮੀ ਪੰਜਾਬ 'ਚ ਹੋਇਆ। ਅਜੇ ਕੇਵਲ ਚਾਰ ਸਾਲ ਦੇ ਸਨ ਕਿ ਇਨ੍ਹਾਂ ਦੇ ਪਿਤਾ ਜੀ ਗੁਰਪੁਰੀ ਪਿਆਨਾ ਕਰ ਗਏ। ਅਰੰਭਕ ਵਿੱਦਿਆ ਇਨ੍ਹਾਂ ਪਿੰਡ ਦੇ ਸਕੂਲ ਤੋਂ ਪ੍ਰਾਪਤ ਕੀਤੀ। ਭੇਰੇ ਦੇ ਮਿਡਲ ਸਕੂਲ ਤੋਂ ਅਠਵੀਂ ਜਮਾਤ ਪਾਸ ਕਰ ੧੮੯੫ ਈ: ਨੂੰ ਦਸਵੀਂ ਸੈਂਟਰਲ ਮਾਡਲ ਸਕੂਲ ਲਾਹੌਰ ਤੋਂ ਪਾਸ ਕੀਤੀ। ਉਚੇਰੀ ਪੜ੍ਹਾਈ 'ਚ ਰੁਚੀ ਹੋਣ 'ਤੇ ਪਰਵਾਰਿਕ ਸਥਿਤੀ ਠੀਕ ਹੋਣ ਕਾਰਨ ਇਹ ਵਕਾਲਤ ਦੀ ਪੜ੍ਹਾਈ ਕਰਨ ਇੰਗਲੈਂਡ ਚਲੇ ਗਏ। ਤਿੰਨ ਸਾਲ ਬਾਅਦ ਸ. ਮਹਿਤਾਬ ਸਿੰਘ ਬੈਰਿਸਟਰ-ਇਨ-ਲਾਅ ਬਣ ਪੰਜਾਬ ਪਰਤੇ ਅਤੇ ਸ਼ਾਹਪੁਰ ਜ਼ਿਲ੍ਹਾ ਕਚਹਿਰੀ 'ਚ ਵਕਾਲਤ ਸ਼ੁਰੂ ਕਰ ਦਿੱਤੀ। ਥੋੜ੍ਹੇ ਸਮੇਂ ਬਾਅਦ ਹੀ ੧੯੧੦ ਈ: 'ਚ ਇਨ੍ਹਾਂ ਸਰਕਾਰੀ ਵਕੀਲ ਬਣ ਫਿਰੋਜ਼ਪੁਰ ਤੇ ਲਾਹੌਰ 'ਚ ਸੇਵਾ ਕੀਤੀ। ਸ. ਮਹਿਤਾਬ ਸਿੰਘ ਦੀ ਦਿਆਨਤਦਾਰੀ ਤੇ ਸੇਵਾ ਨੂੰ ਸਨਮੁਖ ਰੱਖਦਿਆਂ ਅੰਗਰੇਜ਼ ਸਰਕਾਰ ਨੇ ਕਈ ਮਾਣ-ਸਨਮਾਨ ਦਿੱਤੇ, ਜਿਨ੍ਹਾਂ ਵਿਚ 'ਸਰਦਾਰ ਸਾਹਿਬ' ਤੇ 'ਸਰਦਾਰ ਬਹਾਦਰ' ਦੀ ਉਪਾਧੀ ਵੀ ਸ਼ਾਮਲ ਸੀ।

ਸ਼ਾਹਪੁਰ 'ਚ ਵਕਾਲਤ ਕਰਨ ਸਮੇਂ ਇਨ੍ਹਾਂ ਨੇ ਖਾਲਸਾ ਸਕੂਲ ਤੇ ਗੁਰਦੁਆਰਾ ਬਣਾਉਣ 'ਚ ਵਡੇਰਾ ਯੋਗਦਾਨ ਪਾਇਆ।ਚੀਫ ਖਾਲਸਾ ਦੀਵਾਨ ਤੇ ਹੋਰ ਸਮਾਜਿਕ ਜਥੇਬੰਦੀਆਂ ਦੇ ਮੈਂਬਰ ਰਹੇ ਸ. ਮਹਿਤਾਬ ਸਿੰਘ ਜੀ, ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 'ਚ ਸ਼ਾਮਲ ਹੋਣ ਤੋਂ ਪਹਿਲਾਂ ਇਹ ੧੯੧੯ ਈ: 'ਚ ਪੰਜਾਬ ਕੌਂਸਲ ਦੇ ਮੈਂਬਰ ਚੁਣੇ ਗਏ।੧੯੨੦ ਈ. ਵਿਚ ਸ. ਮਹਿਤਾਬ ਸਿੰਘ ਜੀ ਪੰਜਾਬ ਕੌਂਸਲ ਦੇ ਡਿਪਟੀ ਚੇਅਰਮੈਨ ਬਣ ਗਏ। ਕਿਰਪਾਨ ਬਾਰੇ ਹੋਏ ਫ਼ੈਸਲੇ ਬਾਰੇ ਸ. ਮਹਿਤਾਬ ਸਿੰਘ ਜੀ ਨੇ ਪੰਜਾਬ ਕੌਂਸਲ 'ਚ ਸੁਆਲ ਪੁੱਛਿਆ ਕਿ ਸਰਕਾਰ ਦੀ ਕਿਰਪਾਨ ਬਾਰੇ ਪਾਲਿਸੀ ਕੀ ਹੈ? ਸ. ਸੁੰਦਰ ਸਿੰਘ ਮਜੀਠੀਏ ਨੇ ਜੁਆਬ ਦਿੱਤਾ ਕਿ, ਸਿੱਖ ਵਾਸਤੇ ਕਿਰਪਾਨ ਸਭ ਬੰਦਸ਼ਾਂ ਤੋਂ ਮੁਕਤ ਹੈ। ਇਹ ਰਿਆਇਤ ਸਿੱਖਾਂ ਨੂੰ ੧੯੧੪ ਈ: ਵਿਚ

** ਐਡੀ: ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਦਿੱਤੀ ਗਈ ਸੀ। ਸ. ਮਹਿਤਾਬ ਸਿੰਘ ਜੀ ਪੰਜਾਬ ਕੌਂਸਲ ਦੀ ਮੈਂਬਰੀ ਦੇ ਨਾਲ-ਨਾਲ ਪੰਜਾਬ ਕੌਂਸਲ ਦੇ ਡਿਪਟੀ ਪ੍ਰੈਜ਼ੀਡੈਂਟ ਵੀ ਰਹੇ ਪਰ ਧਾਰਮਿਕ ਰੁਚੀਆਂ ਕਾਰਨ ਇਨ੍ਹਾਂ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 'ਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ।

ਨਨਕਾਣਾ ਸਾਹਿਬ ਦੇ ਦੁਖਦਾਈ ਸਾਕੇ ਸਮੇਂ ਸ. ਮਹਿਤਾਬ ਸਿੰਘ ਜੀ ਵਿਸ਼ੇਸ ਫੌਜੀ ਗੱਡੀ 'ਚ ਸਵਾਰ ਹੋ ਕੇ ਨਨਕਾਣਾ ਸਾਹਿਬ ਪਹੁੰਚ ਗਏ। ੨੧ ਫਰਵਰੀ, ੧੯੨੧ ਨੂੰ ਦੁਖਦਾਈ ਸਾਕਾ ਵਾਪਰ ਗਿਆ। ੨੨ ਫਰਵਰੀ ਨੂੰ ਗਵਰਨਰ ਪੰਜਾਬ ਆਪ ਮੌਕੇ 'ਤੇ ਪਹੁੰਚ ਗਏ ਤਾਂ ਸਾਰੇ ਹਾਲਾਤ ਤੋਂ ਜਾਣੂ ਕਰਵਾਉਣ ਲਈ ਸ਼੍ਰੋਮਣੀ ਗੁ. ਪ੍ਰ. ਕਮੇਟੀ ਵੱਲੋਂ ਸ. ਹਰਬੰਸ ਸਿੰਘ ਅਟਾਰੀ ਤੇ ਸ. ਮਹਿਤਾਬ ਸਿੰਘ ਸਨ।

ਨਨਕਾਣਾ ਸਾਹਿਬ ਦੇ ਦੁਖਦਾਈ ਸਾਕੇ ਤੋਂ ਪਿੱਛੋਂ ਸਿੱਖ ਮਿਸ਼ਨਰੀ ਸੁਸਾਇਟੀ ਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਕਾਇਮ ਕਰਨ 'ਚ ਸ. ਮਹਿਤਾਬ ਸਿੰਘ ਜੀ ਦੀ ਦੂਰਦਰਸ਼ੀ ਸੋਚ ਹੀ ਕੰਮ ਕਰਦੀ ਸੀ। ਸ. ਮਹਿਤਾਬ ਸਿੰਘ ਜੀ ੧੯੩੩ ਤੋਂ ੧੯੩੬ ਈ. ਤੀਕ ਨਨਕਾਣਾ ਸਾਹਿਬ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵੀ ਰਹੇ। ਨਨਕਾਣਾ ਸਾਹਿਬ ਦੀ ਜ਼ਮੀਨ ਆਬਾਦ ਕਰਨ, ਬਾਗ ਲਗਵਾਉਣ ਤੇ ਇਤਿਹਾਸਕ ਕਾਲੋਨੀ ਵਸਾਉਣ 'ਚ, ਸ. ਮਹਿਤਾਬ ਸਿੰਘ ਦੀ ਉਸਾਰੂ ਸੋਚ ਕੰਮ ਕਰਦੀ ਸੀ। ਸ. ਮਹਿਤਾਬ ਸਿੰਘ ਜੀ ਦੀ ਹਿੰਮਤ ਸਦਕਾ ਹੀ ਨਨਕਾਣਾ ਸਾਹਿਬ ਦੀ ਮਾਇਆ ਨਾਲ ਗੁਰੂ ਨਾਨਕ ਕਾਲਜ ਬੰਬਈ ਸ਼ੁਰੂ ਕੀਤਾ ਗਿਆ ਜੋ ਕਿ ਅੱਜ ਵੀ ਸਫਲਤਾ ਪੂਰਵਕ ਚੱਲ ਰਿਹਾ ਹੈ।

੭ ਨਵੰਬਰ, ੧੯੨੦ ਈ: 'ਚ ਅੰਗਰੇਜ਼ ਸਰਕਾਰ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਖੋਹੇ ਜਾਣ ਦੇ ਰੋਸ ਵਜੋਂ ਸ. ਮਹਿਤਾਬ ਸਿੰਘ ਜੀ ਨੇ ਪੰਜਾਬ ਕੌਂਸਲ ਦੀ ਮੈਂਬਰੀ ਤੋਂ ਅਸਤੀਫਾ ਦੇ ਦਿੱਤਾ।

੨੮ ਅਗਸਤ, ੧੯੨੧ ਨੂੰ ਸਰਦਾਰ ਮਹਿਤਾਬ ਸਿੰਘ ਲਾਹੌਰ ਹਲਕੇ ਤੋਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੈਂਬਰ ਚੁਣੇ ਗਏ। ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਦੀ ਪਹਿਲੀ ਹੋਈ ਚੋਣ ਸਮੇਂ ਇਨ੍ਹਾਂ ਨੂੰ ਸਕੱਤਰ ਚੁਣਿਆ ਗਿਆ।

ਚਾਬੀਆਂ ਦੇ ਮੋਰਚੇ ਸਮੇਂ ੧੨ ਨਵੰਬਰ, ੧੯੨੧ ਨੂੰ ਅੰਮ੍ਰਿਤਸਰ 'ਚ ਭਾਰੀ ਅਕਾਲੀ ਕਾਨਫਰੰਸ ਹੋਈ, ਜਿਸ ਵਿਚ ਸ. ਮਹਿਤਾਬ ਸਿੰਘ ਨੇ ਇਹ ਸਾਬਤ ਕਰਨ ਦਾ ਯਤਨ ਕੀਤਾ ਕਿ ਤੋਸ਼ੇਖਾਨੇ ਦੀਆਂ ਚਾਬੀਆਂ ਖੋਹ ਕੇ ਅੰਗਰੇਜ਼ ਸਰਕਾਰ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਦੇਣ ਦੇ ਬਚਨ ਤੋਂ ਫਿਰ ਗਈ ਹੈ।

ਡੀ.ਸੀ. ਅੰਮ੍ਰਿਤਸਰ ਨੇ ਐਲਾਨ ਕੀਤਾ ਕਿ ੨੬ ਨਵੰਬਰ, ੧੯੨੧ ਨੂੰ ਤੋਸ਼ੇਖਾਨੇ ਦੀਆਂ ਚਾਬੀਆਂ ਤੇ ਸਿੱਖ ਸਥਿਤੀ ਬਾਰੇ ਅਜਨਾਲੇ 'ਚ ਦਰਬਾਰ ਲੱਗੇਗਾ। ਸ਼੍ਰੋਮਣੀ ਅਕਾਲੀ ਦਲ ਨੇ ਵੀ ਫ਼ੈਸਲਾ ਕੀਤਾ ਕਿ ਉਸ ਸਮੇਂ ਉਥੇ ਧਾਰਮਿਕ ਜਲਸਾ ਕੀਤਾ

ਜਾਵੇਗਾ। ਸਮੇਂ 'ਤੇ ਸਥਾਨ 'ਤੇ ਧਾਰਮਿਕ ਜਲਸਾ ਹੋਇਆ। ਬਾਬਾ ਖੜਕ ਸਿੰਘ ਜੀ ਪ੍ਰਧਾਨ ਤੇ ਸ. ਮਹਿਤਾਬ ਸਿੰਘ ਸਕੱਤਰ, ਸ਼੍ਰੋਮਣੀ ਕਮੇਟੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ੨੯ ਨਵੰਬਰ, ੧੯੨੧ ਨੂੰ ਅਜਨਾਲੇ ਵਿਚ ਹੀ ਮਿਸਟਰ ਕਾਨਰ ਦੀ ਅਦਾਲਤ 'ਚ ਮੁਕੱਦਮਾ ਪੇਸ਼ ਹੋਇਆ। ਸ. ਮਹਿਤਾਬ ਸਿੰਘ ਜੀ ਦਾ ਬਿਆਨ ਬੜਾ ਜ਼ਿੰਮੇਵਾਰੀ ਵਾਲਾ ਸੀ। ਗੁਰਦੁਆਰਾ ਕਮੇਟੀ ਨੇ ਜਿਹੜੇ ਜਲਸੇ ਕੀਤੇ ਹਨ, ਮੈਂ ਪੂਰੀ ਤਰ੍ਹਾਂ ਉਨ੍ਹਾਂ ਲਈ ਜ਼ਿੰਮੇਵਾਰ ਹਾਂ। ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਖੋਹੇ ਜਾਣ ਨਾਲ ਸਿੱਖ ਪੰਥ ਦੀ ਨਿਰਾਦਰੀ ਹੋਈ ਹੈ ਅਤੇ ਸਿੱਖ ਜਜ਼ਬਾਤ ਭੜਕ ਉਠੇ ਹਨ। ਮੈਂ ਹਕੂਮਤ ਦੀ ਇਸ ਕਾਰਵਾਈ ਨੂੰ ਅਤਿਅੰਤ ਮੂਰਖਤਾ ਵਾਲੀ ਸਮਝਦਾ ਹਾਂ। ਜਦ ਤੀਕ ਸਿੱਖਾਂ ਵਿਚ ਜਾਨ ਹੈ ਅਸੀਂ ਹਕੂਮਤ ਨੂੰ ਆਪਣੇ ਧਾਰਮਿਕ ਕੰਮ ਵਿਚ ਦਖਲ ਦੇਣ ਦੀ ਆਗਿਆ ਨਹੀਂ ਦੇਵਾਂਗੇ। ਇਨ੍ਹਾਂ ਨੂੰ ਇਸ ਕੇਸ ਵਿਚ ਛੇ ਮਹੀਨੇ ਦੀ ਕੈਦ ਤੇ ੧੦੦੦/- ਰੁਪਏ ਨਗਦ ਜ਼ੁਰਮਾਨਾ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰੀਕਾਰਡ ਮੁਤਾਬਕ ਸ. ਮਹਿਤਾਬ ਸਿੰਘ ਜੀ ੧੬ ਜੁਲਾਈ, ੧੯੨੨ ਤੋਂ ੨੭ ਅਪ੍ਰੈਲ, ੧੯੨੫ ਤੀਕ ਸ਼੍ਰੋਮਣੀ ਗੁ:ਪ੍ਰ: ਕਮੇਟੀ ਦੇ ਪ੍ਰਧਾਨਗੀ ਪਦ 'ਤੇ ਸ਼ੋਭਨੀਤ ਰਹੇ।

ਅਗਸਤ, ੧੯੨੨ 'ਚ ਗੁਰੂ ਕੇ ਬਾਗ ਦਾ ਮੋਰਚਾ ਸ਼ੁਰੂ ਹੋ ਗਿਆ। ਗੁਰੂ ਕੇ ਬਾਗ ਦੇ ਮੋਰਚੇ ਸਮੇਂ ਸ. ਮਹਿਤਾਬ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਆਪਣੇ ਬਿਆਨ 'ਚ ਕਿਹਾ, ਗੁਰੂ ਕੇ ਬਾਗ ਉੱਤੇ ੩੧ ਜਨਵਰੀ, ੧੯੨੩ ਤੋਂ ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਪ੍ਰਬੰਧ ਹੈ। ਸਾਡੇ ਪ੍ਰਬੰਧ ਅਧੀਨ ਗੁਰਦੁਆਰੇ 'ਚੋਂ ਗੁਰੂ ਕੇ ਲੰਗਰ ਵਾਸਤੇ ਬਾਲਣ ਲਈ ਲੱਕੜਾਂ ਕੱਟਣਾ ਕੋਈ ਜ਼ੁਰਮ ਨਹੀਂ। ਅੰਗਰੇਜ਼ ਸਰਕਾਰ ਨੇ ੨੬ ਅਗਸਤ, ੧੯੨੨ ਨੂੰ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਸਮੇਤ, ਸ਼੍ਰੋਮਣੀ ਕਮੇਟੀ ਦੇ ੭੫ ਮੈਂਬਰ ਗ੍ਰਿਫ਼ਤਾਰ ਕਰ ਲਏ। ਗੁਰੂ ਕੇ ਬਾਗ ਦਾ ਮੋਰਚਾ ਸਿਖ਼ਰ 'ਤੇ ਪਹੁੰਚ ਗਿਆ। ਇਸ ਮੋਰਚੇ ਨੇ ਸਾਰੇ ਦੇਸ਼ ਤੇ ਪੰਥ ਨੂੰ ਨਵੀਂ ਜਾਗਰਤੀ ਬਖਸ਼ੀ। ਅਖੀਰ ਅੰਗ੍ਰੇਜ਼ ਸਾਮਰਾਜ ਨੂੰ ਸਿੱਖ ਜਥੇਬੰਦਕ ਸ਼ਕਤੀ ਅੱਗੇ ਗੋਡੇ ਟੇਕਣੇ ਪਏ - ਖਾਲਸੇ ਦੀ ਇਸ ਮੈਦਾਨ ਵੀ ਫਤਹਿ ਹੋਈ।

ਜੂਨ, ੧੯੨੩ ਈ. ਵਿਚ ਅੰਮ੍ਰਿਤ-ਸਰੋਵਰ ਦੀ ਕਾਰ ਸੇਵਾ ਅਰੰਭ ਕੀਤੀ ਗਈ। ਕਾਰ-ਸੇਵਾ ਅਰੰਭ ਕਰਨ ਵਾਸਤੇ ਖਾਲਸਾਈ ਜਾਹੋ-ਜਲਾਲ ਨਾਲ; ਗੁ. ਪਿਪਲੀ ਸਾਹਿਬ ਤੋਂ ਨਗਰ ਕੀਰਤਨ ਆਯੋਜਿਤ ਕੀਤਾ ਗਿਆ। ਕਾਰ-ਸੇਵਾ ਕਰਨ-ਕਰਾਉਣ ਵਿਚ ਸ. ਮਹਿਤਾਬ ਸਿੰਘ ਦੀ ਸੋਚ-ਸ਼ਕਤੀ ਨੇ ਵਧੇਰੇ ਕਾਰਜ ਕੀਤਾ।

ਸਰਦਾਰ ਮਹਿਤਾਬ ਸਿੰਘ ਜੀ ਗੁਰਦੁਆਰਾ ਮਰਯਾਦਾ ਦੇ ਆਪ ਪਾਬੰਦ ਸਨ ਅਤੇ ਤਨਦੇਹੀ ਨਾਲ ਸੇਵਾ ਕਰਨ ਵਾਲੇ ਮੁਲਾਜ਼ਮਾਂ ਨੂੰ ਮਾਣ-ਸਨਮਾਨ ਵੀ ਦਿੰਦੇ ਸਨ।

ਇਕ ਵਾਰ ਰਾਤ ਦੇ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਗਏ ਪਰ ਕਿਵਾੜ ਬੰਦ ਹੋ ਚੁੱਕੇ ਸਨ। ਦਰਸ਼ਨੀ ਡਿਉਢੀ 'ਤੇ ਹਾਜ਼ਰ ਸੇਵਾਦਾਰ ਨੂੰ ਕਹਿਣ ਲੱਗੇ, "ਅਸੀਂ ਦਰਬਾਰ ਸਾਹਿਬ ਦੇ ਦਰਸ਼ਨ-ਦੀਦਾਰੇ ਕਰਨ ਅੰਦਰ ਜਾਣਾ ਹੈ।" ਸੇਵਾਦਾਰ ਨੇ ਕਿਹਾ, "ਕਿਵਾੜ ਬੰਦ ਹੋ ਚੁੱਕੇ ਹਨ, ਆਪ ਜੀ ਹੁਣ ਅੰਦਰ ਨਹੀਂ ਜਾ ਸਕਦੇ।"

ਆਪ ਕਹਿਣ ਲੱਗੇ, "ਮੈਂ ਸ਼੍ਰੋਮਣੀ ਗੁ. ਪ੍ਰ. ਕਮੇਟੀ ਦਾ ਪ੍ਰਧਾਨ ਹਾਂ।" ਸੇਵਾਦਾਰ ਦਾ ਉੱਤਰ ਬੜਾ ਬੇਬਾਕੀ ਵਾਲਾ ਸੀ— "ਬੇਸ਼ੱਕ ਹੋਵੋ, ਪਰ ਮਰਯਾਦਾ ਦੀ ਉਲੰਘਣਾ ਨਹੀਂ ਕੀਤੀ ਜਾ ਸਕਦੀ।" ਆਪ ਵਾਪਸ ਆ ਗਏ। ਦੂਸਰੇ ਦਿਨ ਉਸ ਸੇਵਾਦਾਰ ਨੂੰ ਬੁਲਾ ਕੇ ਵਿਸ਼ੇਸ ਸਨਮਾਨ-ਸਤਿਕਾਰ ਦਿੱਤਾ।

ਗੁਰਦੁਆਰਾ ਕਾਨੂੰਨ ੧੯੨੫ ਬਣਾਉਣ 'ਚ ਸ. ਮਹਿਤਾਬ ਸਿੰਘ ਜੀ ਨੇ ਪੂਰੀ ਦਿਲਚਸਪੀ ਲਈ। ਗੁਰਦੁਆਰਾ ਕਾਨੂੰਨ ਪਾਸ ਹੋਣ ਸਮੇਂ ਇਹ ਹੋਰ ਅਕਾਲੀ ਆਗੂਆਂ ਨਾਲ ਲਾਹੌਰ ਜੇਲ੍ਹ 'ਚ ਨਜ਼ਰਬੰਦ ਸਨ। ਅੰਗਰੇਜ਼ ਸਰਕਾਰ ਨੇ ਸ਼ਰਤ ਰੱਖ ਦਿੱਤੀ ਕਿ ਜਿਹੜੇ ਆਗੂ ਗੁਰਦੁਆਰਾ ਕਾਨੂੰਨ ਨੂੰ ਮੰਨ ਲੈਣਗੇ ਉਨ੍ਹਾਂ ਨੂੰ ਬਿਨਾਂ ਦੇਰੀ ਰਿਹਾਅ ਕੀਤਾ ਜਾਵੇਗਾ। ਸ. ਮਹਿਤਾਬ ਸਿੰਘ ਸਮਝੌਤਾਵਾਦੀ ਸਨ ਤੇ ਹਰ ਜੇਲ੍ਹ ਯਾਤਰਾ ਸਮੇਂ ਉਹ ਰਿਹਾਈ ਲਈ ਕਾਹਲੇ ਸਨ। ੨੫ ਜਨਵਰੀ, ੧੯੨੬ ਨੂੰ ੨੦ ਅਕਾਲੀ ਆਗੂ ਗੁਰਦੁਆਰਾ ਕਾਨੂੰਨ ਨੂੰ ਪ੍ਰਵਾਨ ਕਰਦੇ ਹੋਏ ਰਿਹਾਅ ਹੋ ਗਏ। ਇਨ੍ਹਾਂ ਵਿਚ ਸ. ਮਹਿਤਾਬ ਸਿੰਘ ਜੀ ਵੀ ਸਾਮਲ ਸਨ। ਸ. ਮਹਿਤਾਬ ਸਿੰਘ ਜੀ ਨੇ ਜੇਲ੍ਹ ਤੋਂ ਬਾਹਰ ਆ ਕੇ ਬਿਆਨ ਦਿੱਤਾ ਕਿ ਅਸੀਂ ਪੰਥ ਦੀ ਹੇਠੀ ਕਰ ਕੇ ਨਹੀ ਆਏ। ਇਸ ਤਰ੍ਹਾਂ ਕੁਝ ਅਕਾਲੀ ਆਗੂ ਤਾਂ ਰਿਹਾਅ ਹੋ ਗਏ ਪਰ ਬਾਕੀ ਸਰਕਾਰੀ ਸ਼ਰਤਾਂ ਨੂੰ ਮੰਨਣਾ ਗੁਨਾਹ ਸਮਝਦੇ ਸਨ। ਇਹ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੀ ਸਿਖ਼ਰ ਸੀ। ਅਕਾਲੀ ਆਗੂ ਦੋ ਧੜਿਆਂ 'ਚ ਵੰਡੇ ਗਏ। ਗੁਰਦੁਆਰਾ ਕਾਨੂੰਨ ਅਨੁਸਾਰ ਕੰਮ ਕਰਨ ਵਾਲੇ ਧੜੇ ਦੀ ਅਗਵਾਈ ਸ. ਮਹਿਤਾਬ ਸਿੰਘ ਕਰ ਰਹੇ ਸਨ।

੧੨ ਅਕਤੂਬਰ, ੧੯੨੩ ਨੂੰ ਅੰਗਰੇਜ਼ ਸਰਕਾਰ ਨੇ ਸ਼੍ਰੋਮਣੀ ਗੁ:ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਤੇ ਇਸ ਦੀ ਖੜਗ ਭੁਜਾ ਸ਼੍ਰੋਮਣੀ ਅਕਾਲੀ ਦਲ ਨੂੰ ਗੈਰਕਾਨੂੰਨੀ ਜਥੇਬੰਦੀਆਂ ਕਰਾਰ ਦੇ ਦਿੱਤਾ ਤੇ ਸਮੁੱਚੀ ਸਿੱਖ ਲੀਡਰਸ਼ਿਪ ਨੂੰ ਜੇਲ੍ਹੀਂ ਬੰਦ ਕਰ ਦਿੱਤਾ।

ਜੂਨ, ੧੯੨੬ 'ਚ ਸ਼੍ਰੋਮਣੀ ਗੁ:ਪ੍ਰ: ਕਮੇਟੀ ਦੀਆਂ ਪਹਿਲੀ ਵਾਰ ਗੁਰਦੁਆਰਾ ਕਾਨੂੰਨ ਅਨੁਸਾਰ ਚੋਣਾਂ ਹੋਈਆਂ। ਸ. ਮਹਿਤਾਬ ਸਿੰਘ ਜੀ ਆਪ ਤਾਂ ਚੱਕ ਨੰ: ੧੪ ਸਰਗੋਧੇ ਤੋਂ ਚੋਣ ਜਿੱਤ ਗਏ, ਪਰ ਇਨ੍ਹਾਂ ਦੀ ਪਾਰਟੀ ਦੇ ਕੇਵਲ ੨੬ ਮੈਂਬਰ ਹੀ ਚੋਣ ਜਿੱਤ ਸਕੇ ਅਤੇ ਅਕਾਲੀ ਦਲ ਨੂੰ ਪੂਰਨ ਬਹੁਮਤ ਪ੍ਰਾਪਤ ਹੋਇਆ।

ਪਾਰਟੀ ਹਾਰ ਨੂੰ ਸਨਮੁਖ ਰੱਖਦਿਆਂ ਸ. ਮਹਿਤਾਬ ਸਿੰਘ ਜੀ ਨੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀਆਂ ਗਤੀਵਿਧੀਆਂ 'ਚ ਹਿੱਸਾ ਲੈਣਾ ਛੱਡ ਦਿੱਤਾ। ਪਰ ਸ਼੍ਰੋਮਣੀ

ਕਮੇਟੀ ਦੇ ਕਾਨੂੰਨੀ ਸਲਾਹਕਾਰ ਵਜੋਂ ਕਾਰਜਸ਼ੀਲ ਰਹੇ। ਪਾਰਟੀ ਰਾਜਨੀਤੀ ਤੋਂ ਤੰਗ ਆ ਕੇ ਇਨ੍ਹਾਂ ਨੇ ਦੁਬਾਰਾ ਵਕਾਲਤ ਸ਼ੁਰੂ ਕਰ ਦਿੱਤੀ ਤੇ ਖੂਬ ਨਾਮਣਾ ਖੱਟਿਆ।

੧੯੨੮ ਈ. ਵਿਚ ਚੱਲੇ 'ਸਾਈਮਨ ਕਮਿਸ਼ਨ ਵਾਪਸ ਜਾਉ' ਦੇ ਸੰਘਰਸ਼ ਵਿਚ ਵੀ ਇਨ੍ਹਾਂ ਸਰਗਰਮੀ ਨਾਲ ਹਿੱਸਾ ਲਿਆ ਅਤੇ ਦਸੰਬਰ, ੧੯੨੮ 'ਚ ਕਲਕੱਤਾ ਸਰਵ ਪਾਰਟੀ 'ਚ ਵੀ ਸ. ਮਹਿਤਾਬ ਸਿੰਘ ਸ਼ਾਮਲ ਹੋਏ।

੧੯੨੬ ਈ. ਦੀ ਸ਼੍ਰੋਮਣੀ ਗੁ:ਪ੍ਰ: ਕਮੇਟੀ ਦੀਆਂ ਚੋਣਾਂ ਸਮੇਂ ਇਹ ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੈਂਬਰ ਚੁਣੇ ਗਏ। ੮ ਅਕਤੂਬਰ, ੧੯੨੬ ਈ. ਨੂੰ ਅੰਤ੍ਰਿੰਗ ਕਮੇਟੀ ਦੀ ਚੋਣ ਸਮੇਂ ਸ. ਮਹਿਤਾਬ ਸਿੰਘ ਜੀ ਅੰਤ੍ਰਿੰਗ ਕਮੇਟੀ ਮੈਂਬਰ ਚੁਣੇ ਗਏ। ੯ ਜੂਨ, ੧੯੩੦ ਨੂੰ ਹੋਈ ਅਹੁਦੇਦਾਰਾਂ ਦੀ ਚੋਣ ਵਿਚ ਸ. ਮਹਿਤਾਬ ਸਿੰਘ ਜੀ ਫਿਰ ਅੰਤ੍ਰਿਗ ਕਮੇਟੀ ਮੈਂਬਰ ਚੁਣੇ ਗਏ। ੯ ਮਾਰਚ, ੧੯੩੦ ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਹੋਈ ਜਰਨਲ ਇਕੱਤਰਤਾ ਸਮੇਂ ਸ. ਮਹਿਤਾਬ ਸਿੰਘ ਵਿਰੁੱਧ ੧੮ ਦੇ ਮੁਕਾਬਲੇ ੪੧ ਵੋਟਾਂ ਨਾਲ ਮਤਾ ਪਾਸ ਵੀ ਕੀਤਾ ਗਿਆ।

੨੩ ਮਈ, ੧੯੩੯ ਨੂੰ ਲਾਹੌਰ ਹਾਈਕੋਰਟ 'ਚ ਕਿਸੇ ਕੇਸ 'ਚ ਬਹਿਸ ਕਰਦਿਆਂ ਸ. ਮਹਿਤਾਬ ਸਿੰਘ ਜੀ ਨੂੰ ਦਿਲ ਦਾ ਐਸਾ ਦੌਰਾ ਪਿਆ ਕਿ ਇਹ ਹਮੇਸ਼ਾਂ ਵਾਸਤੇ ਸੰਸਾਰ ਨੂੰ ਅਲਵਿਦਾ ਕਹਿ, ਗੁਰੂ-ਚਰਨਾਂ 'ਚ ਜਾ ਬਿਰਾਜੇ। ■

---

## *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਤਿਹਾਸ* *(ਸਫ਼ਾ ੬੬ ਦਾ ਬਾਕੀ ਹਿੱਸਾ)*

ਨਿਸ਼ਾਨੇ ਦੀ ਪ੍ਰਾਪਤੀ ਲਈ ਤੁਰੀ ਜਾ ਰਿਹਾ ਹੈ ਬਾਜਾਂ ਵਾਲਾ ਪ੍ਰੀਤਮ। ਇਨ੍ਹਾਂ ਮੁਸੀਬਤਾਂ ਦਾ ਸਮਾਂ ਭੁਲ੍ਹਾ ਨਹੀਂ ਸਕਿਆ ਬਲਕਿ ਮੈਨੂੰ ਦਸੰਬਰ ਮਹੀਨੇ ਨੂੰ ਵੀ ਸਿੱਖ ਇਤਿਹਾਸ ਵਿਚ ਇਕ ਥਾਂ ਦੁਆ ਦਿੱਤੀ। ਜਦੋਂ ਇਹ ਦਿਨ ਆਉਂਦੇ ਹਨ ਤਾਂ ਸ਼ਰਧਾ ਭਾਵਨਾ ਵਾਲੇ ਲੋਕ ਇਹਨੀਂ ਦਿਨੀਂ ਭੁੰਞੇ ਸੌਂਦੇ ਹਨ, ਆਪਣੇ ਘਰ ਕੋਈ ਖੁਸ਼ੀ ਦਾ ਪ੍ਰੋਗਰਾਮ ਨਹੀਂ ਰੱਖਦੇ। ਮੇਰੇ ਕੋਲ ਕੋਈ ਸ਼ਬਦ ਨਹੀਂ ਕਿ ਮੈਂ ਉਸ ਦੀ ਕੋਈ ਉਪਮਾ ਕਰ ਸਕਾਂ। ਹਾਂ ਇਕ ਸੁਨੇਹਾ ਜ਼ਰੂਰ ਉਸ ਦੇ ਪੈਰੋਕਾਰਾਂ, ਮੰਨਣ ਵਾਲਿਆਂ ਨੂੰ ਦੇਣਾ ਚਾਹਾਂਗਾ ਕਿ ਨਵੇਂ ਸਾਲ ਦੀ ਆਮਦ ਵਿਚ ਹੋਟਲਾਂ, ਪੱਬਾਂ 'ਚ ਜਾਣ ਵਾਲਿਓ! ਕਿਤੇ ਗੁਰ-ਇਤਿਹਾਸ ਵਿਚ ਦਸੰਬਰ ਦੇ ਖੂਨੀ ਇਤਿਹਾਸ ਦਿਹਾੜੇ ਨੂੰ ਵੀ ਜ਼ਰੂਰ ਯਾਦ ਰੱਖਿਆ ਕਰੋ ਅਤੇ ਉਨ੍ਹਾਂ ਮਹਾਨ ਸ਼ਹੀਦਾਂ ਵਾਲੇ ਕਰਮ ਵੀ ਜ਼ਰੂਰ ਕਰੋ। ਜ਼ੁਲਮ, ਅੱਤਿਆਚਾਰ ਵਿਰੁੱਧ ਇਕ ਲਹਿਰ ਖੜ੍ਹੀ ਕਰੋ। ਆਦਰਸ਼ਕ ਸਮਾਜ ਸਿਰਜਨ ਲਈ ਲਾਮਬੰਦ ਹੋਵੋ, ਸਮਾਜਿਕ ਕੁਰੀਤੀਆਂ ਨੂੰ ਉਖਾੜ ਸੁੱਟੋ। ਜੇਕਰ ਇਹ ਨਹੀਂ ਕਰ ਸਕਦੇ ਤਾਂ ਘਟੋ-ਘੱਟ ਝੂਠੇ ਫੈਸ਼ਨਾਂ ਮਗਰ ਲੱਗ ਕੇ ਸਿੱਖੀ ਦੇ ਖਾਲਸ ਸਰੂਪ ਨੂੰ ਨਾ ਵਿਗਾੜੋ। ਉਸ ਸਖ਼ਸ਼ੀਅਤ ਨੇ ਆਪਣੇ ਲਾਲ ਤੁਹਾਡੇ ਸਾਬਤ-ਸੂਰਤ ਚਿਹਰਿਆਂ, ਤੁਹਾਡੀਆਂ ਦਸਤਾਰਾਂ, ਤੁਹਾਡੇ ਕਕਾਰਾਂ ਤੋਂ ਦੇਖਣੇ ਹਨ। ■

# ਬਾਣੀ ਬਾਬੇ ਨਾਨਕ ਦੀ

*-ਸ. ਬਲਜਿੰਦਰ ਸਿੰਘ 'ਬਿੱਟੂ'**

ਘੱਲਿਆ ਘਰੋਂ ਵਪਾਰ ਕਰਨ ਲਈ,
ਦਮੜੀਆਂ ਦੋ ਤੋਂ ਚਾਰ ਕਰਨ ਲਈ।
ਭੁੱਖੇ ਸਾਧੂਆਂ ਦੇ ਨਾਲ ਬਣ ਗਈ, ਢਾਣੀ ਬਾਬੇ ਨਾਨਕ ਦੀ,
ਬਾਣੀ ਗੁਰੂ, ਗੁਰੂ ਹੈ ਬਾਣੀ; ਬਾਣੀ ਬਾਬੇ ਨਾਨਕ ਦੀ।

ਲਾਡ ਨਾਲ ਸਮਝਾ ਕੇ ਬਾਬਲ ਮੋਦੀ ਖਾਨੇ ਤੋਰ ਦਿੱਤਾ
ਉਥੇ ਵੀ ਬਹਿ ਬਾਬੇ ਨਾਨਕ ਤੇਰਾ ਹੀ ਤੇਰਾ ਤੋਲ ਦਿੱਤਾ।
ਵੇਖਣ ਵਾਲੇ ਸਮਝਣ ਅਕਲ ਅੰਞਾਣੀ ਬਾਬੇ ਨਾਨਕ ਦੀ
ਬਾਣੀ ਗੁਰੂ, ਗੁਰੂ ਹੈ ਬਾਣੀ; ਬਾਣੀ ਬਾਬੇ ਨਾਨਕ ਦੀ।

ਨਾਮ ਕਿਰਤ ਤੇ ਵੰਡ ਕੇ ਛਕਣਾ, ਸਭ ਥਾਈਂ ਸਮਝਾ ਦਿੱਤਾ।
ਸੱਜਣ ਠੱਗ ਤੇ ਤੇ ਕੌਢੇ ਤਾਂਈਂ ਸਿੱਧੇ ਰਾਹ 'ਤੇ ਪਾ ਦਿੱਤਾ।
ਧੰਨ ਬਾਲਾ ਮਰਦਾਨਾ ਸੰਗਤ ਮਾਣੀਂ ਬਾਬੇ ਨਾਨਕ ਦੀ
ਬਾਣੀ ਗੁਰੂ, ਗੁਰੂ ਹੈ ਬਾਣੀ; ਬਾਣੀ ਬਾਬੇ ਨਾਨਕ ਦੀ।

ਸਖ਼ਤ ਮੁਸ਼ੱਕਤ ਨੂੰ ਛਿੰਨ ਕਰਕੇ ਮਾਣ ਤੋੜਿਆ ਬਾਬਰ ਦਾ
ਸੱਚ ਦਾ ਹੋਕਾ ਲਾ ਕੇ ਦਿੱਤਾ ਸਭ ਨੂੰ ਹੱਕ ਬਰਾਬਰ ਦਾ
ਕਿਸੇ ਲਈ ਨਾ ਦਿਸਦੀ ਹੈ, ਵੰਡ ਕਾਣੀ ਬਾਬੇ ਨਾਨਕ ਦੀ
ਬਾਣੀ ਗੁਰੂ, ਗੁਰੂ ਹੈ ਬਾਣੀ; ਬਾਣੀ ਬਾਬੇ ਨਾਨਕ ਦੀ।

ਸਭ ਸੰਗਤਾਂ ਦੇ ਚਰਨਾਂ ਦੇ ਵਿਚ ਬਿੱਟੂ ਕਰਦਾ ਅਰਜ਼ ਇਹੋ
ਗੁਰੂ ਮਾਨਿਓ ਗ੍ਰੰਥ ਜੀ ਸੰਗਤੋ, ਸਭ ਦਾ ਬਣਦਾ ਫਰਜ਼ ਇਹੋ
ਤਰ ਜਾਵੇ ਜੋ ਸਮਝੇ ਸੱਚ ਕਹਾਣੀ ਬਾਬੇ ਨਾਨਕ ਦੀ
ਬਾਣੀ ਗੁਰੂ, ਗੁਰੂ ਹੈ ਬਾਣੀ; ਬਾਣੀ ਬਾਬੇ ਨਾਨਕ ਦੀ।

■

** ੧੦੧/੫੧, ਗੁਰੂ ਅੰਗਦ ਦੇਵ ਨਗਰ, ਅਮਲੋਹ ਰੋਡ, ਖੰਨਾ। ਮੋ: ੯੮੭੮੬-੨੧੮੮੬*

# ਮੈਂ ਹਾਂ ਦੀਵਾਰ ਸਰਹਿੰਦ ਦੀ

*-ਬੀਬੀ ਪਰਮਜੀਤ ਕੌਰ ਸਰਹਿੰਦ**

ਮੈਂ ਹਾਂ ਦੀਵਾਰ ਸਰਹਿੰਦ ਦੀ, ਮੇਰੀ ਸੁਣੋ ਦੁਹਾਈ। ਮੈਨੂੰ ਖੂਨੀ ਖੂਨੀ ਆਖਦੀ, ਹੈ ਕੁੱਲ ਲੋਕਾਈ।
ਕੋਈ ਪੂਰੀ ਹੀ ਸਰਹਿੰਦ ਨੂੰ, ਕਹਿੰਦਾ ਗੁਰੂ ਮਾਰੀ। ਸਾਰੇ ਮੈਨੂੰ ਫਿਟਕਾਰਦੇ, ਕੀਤੀ ਤੂੰ ਮਾੜੀ।
ਸਭ ਨੀਵੀਂ ਪਾ ਕੇ ਸੁਣ ਲਈਆਂ, ਮੈਂ ਜੱਗ ਦੀਆਂ ਗੱਲਾਂ। ਮੈਨੂੰ ਢੋਈ ਮਿਲਣੀ ਨਹੀਂ ਕਿਤੇ, ਕਿੱਥੇ ਉੱਠ ਚੱਲਾਂ?
ਕੋਈ ਹਾਲ ਮੇਰਾ ਨਾ ਜਾਣਦਾ, ਸਭ ਮੈਨੂੰ ਕੋਸਣ। ਪਿਤਾ ਸ਼ਹਿਨਸ਼ਾਹ ਦੀ, ਮੈਨੂੰ ਕਹਿੰਦੇ ਦੋਸ਼ਣ।
ਉਸ ਪਿਤਾ ਸੱਚ ਲਈ ਵਾਰਿਆ, ਇਹ ਜਾਣਨ ਸਾਰੇ। ਦੋ ਟੁਕੜੇ ਆਪਣੇ ਜਿਗਰ ਦੇ, ਚਮਕੌਰ 'ਚ ਵਾਰੇ।
ਉਹਦਾ ਇੱਕ-ਇੱਕ ਸਿੰਘ ਸੂਰਮਾ, ਲੱਖਾਂ ਨਾਲ ਲੜਿਆ। ਚਿੜੀਆਂ ਤੋਂ ਬਾਜ ਤੁੜੀਂਦੇ, ਤੱਕ ਦੁਸ਼ਮਣ ਡਰਿਆ।
ਤਖ਼ਤਾਂ ਤੇ ਤਾਜਾਂ ਵਾਲੜਾ, ਅੱਜ ਵੇਸ ਫਕੀਰੀ। ਸੁੱਤਾ ਲੈ ਸਰ੍ਹਾਣਾ ਟਿੰਡ ਦਾ, ਨਹੀਂ ਕੋਈ ਦਿਲਗਿਰੀ।
ਇਥੋਂ ਹੀ ਸ਼ੁਰੂ ਹੋ ਗਈਆਂ, ਮੇਰੀਆਂ ਔਝੜ ਰਾਹਵਾਂ। ਮੈਂ ਵੀ ਮਿੱਤਰ ਪਿਆਰੇ ਨੂੰ, ਅੱਜ ਹਾਲ ਸੁਣਾਵਾਂ।
ਇਥੋਂ ਹੀ ਬਸ ਛਿੜ ਗਏ ਮੇਰੇ ਦੁੱਖਾਂ ਦੇ ਕਿੱਸੇ। ਮੇਰੇ ਮੱਥੇ ਉੱਤੇ ਲੱਗ ਗਏ ਕਲੰਕ ਦੇ ਟਿੱਕੇ।
ਖੌਰੇ ਕਿਸ ਤਪਦੇ ਥਾਂ ਦੀ, ਕਿਸੇ ਮਿੱਟੀ ਪੁੱਟੀ। ਖੂਨੀ ਮੈਨੂੰ ਕਹਾਉਣ ਨੂੰ, ਲਿਆ ਭੱਠੇ 'ਤੇ ਸੁੱਟੀ।
ਕਿਹੜੀ ਘੜੀ ਨਹਿਸ਼ ਨੂੰ, ਕਿਸੇ ਇੱਟਾਂ ਪੱਥੀਆਂ। ਮੈਨੂੰ ਅਜ਼ਲਾਂ ਤੀਕ ਤਪਾਉਣ ਨੂੰ, ਤਪਣੀਆਂ ਰੱਖੀਆਂ।
ਮੇਰੇ ਮੰਦੇ ਭਾਗਾਂ ਨੂੰ, ਇੱਟਾਂ ਬਣ ਗਈਆਂ। ਇਹੋ ਇੱਟਾਂ ਬਣ ਤੋਹਮਤਾਂ, ਮੇਰੇ ਗਲ ਪਈਆਂ।
ਮੇਰੇ ਦੁਖੜੇ ਸੁਣ ਲੈ ਅੰਮੜੀਏ, ਨੀ ਗੁਜ਼ਰੀ ਮਾਏਂ। ਚਲ ਚਾਲਾਂ ਗੰਗੂ ਪਾਪੀ ਨੇ, ਦਾਦੀ ਪੋਤੇ ਫੜਾਏ।
ਸੜ ਗਏ ਮੇਰੇ ਲੇਖ, ਜਦੋਂ ਸਰਹਿੰਦ ਲੈ ਆਏ। ਠੰਢੇ ਬੁਰਜ 'ਚ ਤਿੰਨੇ ਹੀ, ਤੁਸੀਂ ਕੈਦ ਕਰਾਏ।
ਜਿੰਦਾਂ ਸੋਹਲ ਫੁੱਲਾਂ ਜਿਹੀਆਂ, ਕੱਕਰਾਂ ਨੇ ਝੰਬੀਆਂ। ਠਰਦੇ ਤੱਕ ਦਰਵੇਸ਼ਾਂ ਨੂੰ, ਕੰਧਾਂ ਵੀ ਕੰਬੀਆਂ।
ਨੈਣ ਸੁਹਣੇ ਮਨਮੋਹਣੇ, ਕੋਈ ਰੰਗ ਸੰਧੂਰੀ। ਸੀਸ ਰੱਖੇ ਦਾਦੀ ਦੀ ਗੋਦ ਵਿਚ, ਚਿੱਤ ਰੱਬ ਹਜ਼ੂਰੀ।
ਲਾ ਲਾ ਸੀਨੇ ਨਾਲ ਮਾਂ, ਬੱਚਿਆਂ ਨੂੰ ਸਮਝਾਏ। ਸਿਦਕੋਂ ਕਦੇ ਨਾ ਡੋਲਣਾ, ਸੂਬਾ ਲੱਖ ਧਮਕਾਏ।
ਨਿੱਕੇ-ਨਿੱਕੇ ਬਾਲ ਅੱਗੋਂ, ਦਾਦੀ ਕੋਲ ਉਚਰਦੇ। ਅਸੀਂ ਪੁੱਤਰ ਗੁਰੂ ਗੋਬਿੰਦ ਦੇ, ਮਰਨੋਂ ਨਾ ਡਰਦੇ।
ਕਾਲੀਆਂ ਪੋਹ ਦੀਆਂ ਰਾਤਾਂ ਵਿਚ, ਇਕ ਚਮਕਿਆ 'ਮੋਤੀ'। ਬੁਰਜ ਵਿਚ ਪਹੁੰਚਿਆ, ਰਾਹ ਸੇਵਾ ਦੀ ਸੋਚੀ।
ਭਰਿਆ ਗੜਵਾ ਦੁੱਧ ਦਾ, ਜਾ ਅਰਪਣ ਕੀਤਾ। ਫਲ ਗਈ ਸੇਵਾ ਜਦ ਦੁੱਧ, ਗੁਰੂ ਦੇ ਲਾਲਾਂ ਪੀਤਾ।
ਦੋ ਦਿਨ ਬਾਲਾਂ ਦੀਆਂ ਪੇਸ਼ੀਆਂ, ਪਾਈਆਂ ਸੱਦ ਕਚਹਿਰੀ। ਤੀਜੇ ਦਿਨ ਸੂਬੇ ਰਚ ਲਈ, ਕੋਈ ਸਾਜ਼ਿਸ਼ ਗਹਿਰੀ।
ਈਨ ਨਾ ਮੰਨੀ ਬਾਲਾਂ ਨੇ, ਉਸ ਬਹੁਤ ਡਰਾਇਆ। ਭੋਲੇ ਪੰਛੀ ਸਮਝ ਕੇ, ਫਿਰ ਚੋਗਾ ਪਾਇਆ।
ਕਹਿੰਦਾ ਅਜੇ ਨਾਦਾਨ ਤੁਸੀਂ, ਜੱਗ ਨਾਹੀਂ ਡਿੱਠਾ। ਜੇ ਛੱਡ ਦਿਆਂ ਕੀ ਕਰੋਗੇ, ਸੂਬਾ ਬਣਿਆ ਮਿੱਠਾ।
ਬੋਲੇ ਹੋ ਕੇ ਅਸੀਂ ਆਜ਼ਾਦ, ਫੇਰ ਸਿੰਘ 'ਕੱਠੇ ਕਰਾਂਗੇ। ਹੱਕ ਸੱਚ ਲਈ, ਨਾਲ ਜ਼ਾਲਮਾਂ ਅਸੀਂ ਲੜਾਂਗੇ।
ਅਣਖ ਬਾਲਾਂ ਦੀ ਦੇਖ ਸੂਬੇ ਨੇ, ਮਤੇ ਪਕਾਏ। "ਜਿਊਂਦੇ ਦੀਵਾਰ ਵਿਚ ਚਿਣ ਦਿਓ' ਇਹ ਹੁਕਮ ਸੁਣਾਏ।
ਇਹ ਸੁਣ ਗੱਜ ਗੱਜ ਸੂਰਮਿਆਂ ਜੈਕਾਰੇ ਛੱਡੇ। ਕਹਿੰਦੇ "ਅਸੀਂ ਉੱਗਦੇ ਦੂਣ ਸਵਾਏ ਜਿੰਨੇ ਕੋਈ ਸਾਨੂੰ ਵੱਢੇ।
ਮੌਤ ਤੋਂ ਅਸੀਂ ਨਾ ਡਰੀਏ, ਨਾ ਡਰੇ ਵੱਡੇ ਵੀਰੇ। ਅਸੀਂ ਸਿਰ 'ਤੇ ਬੰਨ੍ਹੀਏ ਕਫ਼ਨ, ਸਮਝ ਸ਼ਗਨਾਂ ਦੇ ਚੀਰੇ।"
ਨਵਾਬ ਮਲੇਰਕੋਟਲੇ ਦਾ, ਦਿਲ ਦੁੱਖ ਨਾਲ ਭਰਿਆ। ਉਸ ਹਾਅ ਦਾ ਨਾਅਰਾ ਮਾਰਿਆ, ਨਾ ਕਿਸੇ ਤੋਂ ਡਰਿਆ।
ਸ਼ੇਰ ਮੁਹੰਮਦ ਬੋਲਿਆ, ਨਾ ਐਨਾ ਕਹਿਰ ਕਮਾਓ। ਕਰੋ ਨਾ ਐਡਾ ਜ਼ੁਲਮ, ਖ਼ੌਫ ਖ਼ੁਦਾ ਦਾ ਖਾਓ।

** # ੨੦੯, ਪ੍ਰੀਤ ਨਗਰ, ਬਸੀ ਰੋਡ, ਸਰਹਿੰਦ (ਫਤਹਿਗੜ੍ਹ ਸਾਹਿਬ)। ਮੋ: ੯੮੧੪੮-੯੮੫੯੯*

ਨਾ ਸੂਬੇ ਨੇ ਸੁਣੀ, ਹੋਇਆ ਤਾਕਤ ਵਿਚ ਅੰਨ੍ਹਾ। ਕੀਤਾ ਐਡਾ ਜ਼ੁਲਮ ਜਿਸ ਦਾ ਕੋਈ ਹੱਦ ਨਾ ਬੰਨਾ।
ਫਿਰ ਆ ਗਏ ਰਾਜ ਜਲਾਦ, ਚੰਦਰੀਆਂ ਇੱਟਾਂ ਆਈਆਂ। ਮੇਰੀ ਪੇਸ਼ ਕੋਈ ਨਾ ਜਾਏ, ਰਹਿਮ ਕਰੀਂ ਤੂੰ ਸਾਈਆਂ।
ਨਿੱਕੇ ਨਿੱਕੇ ਕਦਮਾਂ ਦੀਆਂ, ਮੈਂ ਸੁਣੀਆਂ ਬਿੜਕਾਂ। ਉਹ ਤੁਰੇ ਆਉਣ ਅਡੋਲ, ਮੈਂ ਭੈੜੀ ਕੰਬਾਂ ਥਿੜਕਾਂ।
ਆ ਗਏ ਗੁਰੂ ਦੇ ਲਾਲ, ਮੇਰੀ ਜਿੰਦ ਡੋਬੇ ਸੋਕੇ। ਕੋਈ ਉੱਠੇ ਮਾਈ ਦਾ ਸ਼ੇਰ, ਜੋ ਇਹ ਅਣਹੋਣੀ ਰੋਕੇ।
ਚਰਨ ਬਾਲਾਂ ਦੇ ਛੋਹੇ, ਹੋਈ ਜਦ ਜ਼ਰਾ ਕੁ ਉੱਚੀ। ਮੈਂ ਲੱਖ ਔਗਣਾਹਾਰੀ, ਹੋ ਗਈ ਛੁਹ ਨਾਲ ਸੁੱਚੀ।
ਰੱਬਾ ਜਾਨ ਮੇਰੇ ਵਿਚ ਪਾ ਦੇ, ਮੈਂ ਜਿਊਂਦੀ ਹੋ ਜਾਵਾਂ। ਭੱਜ ਜਾਵਾਂ ਸਣ ਬੱਚੜੇ, ਸੂਬੇ ਦੇ ਹੱਥ ਨਾ ਆਵਾਂ।
ਹੋਈ ਜ਼ਰ੍ਹਾ ਉਤਾਂਹ, ਗੁਰ ਲਾਲਾਂ ਦੇ ਗੋਡੇ ਚੁੰਮੇ। ਆਉਂਦੀ ਹੋਣੀ ਦੇਖ ਕੇ, ਮੇਰਾ ਸਿਰ ਘੁੰਮੇ।
ਨੂਰ ਇਲਾਹੀ ਵਰਸਦਾ, ਮੁਖੜਿਆਂ ਤੋਂ ਤੱਕਾਂ। ਮੈਂ ਬੇਵਸ ਹੋ ਗਈ ਸੋਹਣਿਓਂ, ਕੁਛ ਕਰ ਨਾ ਸਕਾਂ।
ਵੱਡੇ ਭਾਗ ਮੇਰੇ ਹੋ ਗਏ, ਜਦ ਚੰਨ ਹਿੱਕ ਨਾਲ ਲੱਗੇ। ਮੈਂ ਸੱਭੇ ਤੋਹਮਤਾਂ ਭੁੱਲ ਗਈ, ਮੈਨੂੰ ਕਲੰਕ ਵੀ ਫੱਬੇ।
ਪਰ ਹਿੱਕ ਨਾਲ ਲਾ ਕੇ ਬੱਚੜੇ, ਮੈਂ ਧਾਹੀਂ ਰੋਈ। ਮੇਰੇ ਅੰਦਰ ਝੱਖੜ ਝੁੱਲ ਪਏ, ਦੋਫਾੜ ਮੈਂ ਹੋਈ।
ਦੂਜੀ ਵਾਰ ਜ਼ਾਲਮਾਂ ਨੇ, ਮੈਂ ਫੇਰ ਉਸਾਰੀ। ਪਾ ਪਾ ਪਾਪਾਂ ਦਾ ਬੋਝ, ਮੈਂ ਕਰ ਛੱਡੀ ਭਾਰੀ।
ਜਿਸ ਜਨਨੀ ਸੂਰ ਜਨ ਜੰਮੇ, ਕਿਤੇ ਨਜ਼ਰ ਨਾ ਆਵੇ। ਪੰਖ ਪ੍ਰਾਹੁਣੇ ਤੁਰ ਚੱਲੇ, ਛੱਡ ਬਾਗ ਸੁਹਾਵੇ।
ਕਿਤੋਂ ਆ ਜਾ ਸੰਤ ਸਿਪਾਹੀਆ, ਆ ਚੁੱਕ ਸ਼ਮਸ਼ੀਰਾਂ। ਕੱਢ ਲੈ ਲਾਲਾਂ ਨੂੰ ਬਾਹਰ, ਮੇਰੀਆਂ ਕਰਦੇ ਲੀਰਾਂ।
ਸੁਣ ਬਹੁੜੀ ਬਾਜਾਂ ਵਾਲਿਆ, ਤੂੰ ਵੱਡ ਸਮਰੱਥਾ। ਚੁੰਮ ਲੈ ਲਾਲਾਂ ਦੇ ਮੁੱਖ, ਮੇਰਾ ਭੰਨ ਕੇ ਮੂੰਹ ਮੱਥਾ।
ਮੈਂ ਰੋ ਰੋ ਮਾਤਾ ਗੁਜਰੀ ਨੂੰ ਵੀ, ਅਰਜ਼ ਗੁਜ਼ਾਰੀ। ਆ ਤੱਕ ਲੈ ਆ ਕੇ ਅੰਮੜੀਏ, ਪੋਤੇ ਜਾਂਦੀ ਵਾਰੀ।
ਮੈਂ ਬੜੀ ਦੁਹਾਈ ਪਾਈ, ਮੇਰੀ ਕਿਸੇ ਇਕ ਨਾ ਮੰਨੀ। ਜਦ ਕੀਤਾ ਵਾਰ ਜਲਾਦਾਂ ਨੇ, ਮੈਂ ਹੋ ਗਈ ਅੰਨ੍ਹੀ।
ਅੱਖੋਂ ਉਹਲੇ ਹੋ ਗਏ ਬਾਲਾਂ ਦੇ, ਹੱਸਦੇ ਚਿਹਰੇ। ਮੈਂ ਭਿੱਜ ਗਈ ਨਾਲ ਖ਼ੂਨ ਦੇ, ਛਾ ਗਏ ਦਿਨੇ ਹਨ੍ਹੇਰੇ।
ਮੈਂ ਕਿਵੇਂ ਦੁਹੱਥੜੀਂ ਪਿੱਟਾਂ(?) ਮੇਰੇ ਹੱਥ ਨਾ ਬਾਹਵਾਂ। ਹਾਏ! ਚੀਰ ਕਲੇਜਾ ਆਪਣਾ ਮੈਂ ਕਿਵੇਂ ਦਿਖਾਵਾਂ?
ਦਾਦੇ ਦੀ ਗੋਦ 'ਚ ਪੁੱਜ ਗਈ, ਅੱਜ ਦੂਜੀ ਜੋੜੀ। ਓੜਕ ਨਿਭ ਗਈ ਪ੍ਰੀਤ ਲਾ ਕੇ, ਵਿੱਚੋਂ ਨਾ ਤੋੜੀ।
ਚੰਦਰੀ, ਖ਼ੂਨੀ, ਪਾਪਣ ਲੋਕਾਂ, ਨਾਉਂ ਮੈਨੂੰ ਦਿੱਤੇ। ਲਿਖੇ ਕਾਲੇ ਤੱਤੜੀ ਦੇ ਲੇਖ, ਲਾ ਦਿੱਤੀ ਕਿਹੜੇ ਕਿੱਤੇ।
ਦਾਦੀ ਨੇ ਦੇਖੇ ਜਾਂਵਦੇ ਜਦ, ਪੋਤਰੇ ਇਕੱਲੇ। ਉਹ ਵੀ ਤੁਰ ਗਈ ਪਿੱਛੇ, ਜਾ ਕੇ ਸੱਚੇ ਪਿੜ ਮੱਲੇ।
ਕੰਧਾਂ ਠੰਡੇ ਬੁਰਜ ਦੀਆਂ ਮੈਨੂੰ, ਘੱਲੇ ਸੁਨੇਹੜੇ। ਨਾ ਰੋ ਭੈਣੇ ਸਾਡੀਏ, ਬੰਦਾ ਕਰੂ ਨਬੇੜੇ।
ਮੈਂ ਹਾਂ ਦੀਵਾਰ ਸਰਹਿੰਦ ਦੀ, ਨਿਰਜਿੰਦ ਹਾਂ ਭਾਵੇਂ। ਮੇਰੀ ਰੂਹ ਨੇ ਸਭ ਕੁਛ ਦੇਖਿਆ, ਜੋ ਬੀਤਿਆ ਸਾਹਵੇਂ।
ਮੈਂ ਦਰਦਮੰਦਾਂ ਦੇ ਦਰਦੀ ਨੂੰ, ਕੀਤੀਆਂ ਫਰਿਆਦਾਂ। ਤੁਰ ਚੱਲੇ ਪੁੱਤਰ ਲਾਡਲੇ, ਰਹਿ ਜਾਣੀਆਂ ਯਾਦਾਂ।
ਇਕ ਵਾਰ ਤੱਕ ਲੈ ਆ ਕੇ, ਚੰਨ ਵਰਗੇ ਮੁੱਖੜੇ। ਮੇਰੀ ਛਾਤੀ ਨਾਲੋਂ ਤੋੜ ਲਏ, ਤੇਰੇ ਜਿਗਰ ਦੇ ਟੁੱਕੜੇ।
ਰਹਿ ਕੇ ਰੱਬ ਦੀ ਰਜ਼ਾ ਵਿਚ, ਗੁਰਾਂ ਸ਼ੁਕਰ ਮਨਾਇਆ। ਕਹਿੰਦੇ ਮੈਂ ਤਾਂ ਮੋੜਿਆ, 'ਉਹਦਾ' ਸਰਮਾਇਆ।
ਟੁਕੜੇ ਜਿਗਰ ਦੇ ਤੋਰ ਕੇ, ਨਾ ਭਰੀਆਂ ਅੱਖਾਂ। ਆਖੇ ਚਾਰ ਗਏ ਤਾਂ ਕੀ ਹੋਇਆ, ਮੇਰੇ ਜਿਊਂਦੇ ਲੱਖਾਂ।
ਰਹਿੰਦੀ ਦੁਨੀਆਂ ਤਕ ਨਾ ਲੱਭਣਾ, ਕੋਈ ਉਹਦਾ ਸਾਨੀ। ਐਵੇਂ ਨਹੀਂ ਅਖਵਾ ਲਿਆ, ਸਰਬੰਸ ਦਾ ਦਾਨੀ।
ਮੈਂ ਹਾਂ ਦੀਵਾਰ ਸਰਹਿੰਦ ਦੀ, ਗੋਬਿੰਦ ਦੀ ਚੇਰੀ। ਅੱਜ ਵੀ ਵਿਚ ਸਰਹਿੰਦ ਦੇ, ਰੂਹ ਭਟਕੇ ਮੇਰੀ।
ਫਿਟਕਾਰਾਂ ਸਾਰੇ ਜੱਗ ਦੀਆਂ, ਆਈਆਂ ਮੇਰੇ ਲੇਖੇ। ਜੋ ਸਹੇ ਜਿਗਰ 'ਤੇ ਫੱਟ ਉਹ, ਮੇਰੇ ਕਿਸੇ ਨੇ ਦੇਖੇ।
ਨਾ ਹੁੰਦੀ ਮੈਂ ਨਿਰਜਿੰਦ, ਲਾਲ ਲੈ ਗੋਦ ਨਾ ਬਹਿੰਦੀ। ਕਰਦੇ ਵਾਰ ਜਲਾਦ ਮੈਂ, ਆਪਣੇ ਸਿਰ 'ਤੇ ਸਹਿੰਦੀ।
ਟੋਟੇ ਟੋਟੇ ਹੋ ਜਾਂਦੀ ਮੈਂ, ਬਾਲਾਂ ਤੋਂ ਪਹਿਲਾਂ। ਕਦੇ ਨਾ ਟੁੱਟਣ ਦੇਂਦੀ ਮੈਂ, ਪਰ ਕੱਚੀਆਂ ਕੈਲਾਂ।
ਮੇਰਾ ਦੋਸ਼ ਨਾ ਦੁਨੀਆਂ ਵਾਲਿਓ, ਕਿੱਦਾਂ ਸਮਝਾਵਾਂ? ਸੂਬੇ ਦੇ ਕੀਤੇ ਗੁਨਾਹਾਂ ਦੀਆਂ ਮੈਂ, ਪਾਵਾਂ ਸਜ਼ਾਵਾਂ।
ਮੈਂ ਰੋਂਦੀ ਦੀਵਾਰ ਸਰਹਿੰਦ ਦੀ, ਨਾ ਮੈਨੂੰ ਖ਼ੂਨੀ ਆਖੋ। ਮੇਰੇ ਜ਼ਖ਼ਮ ਅਜੇ ਵੀ ਅੱਲ੍ਹੇ ਨੇ, ਮੇਰੇ ਅੰਦਰ ਝਾਕੋ!

■

# ਭਾਈ ਨੰਦ ਲਾਲ ਜੀ 'ਗੋਇਆ'

*-ਤੁਲੀ ਫ਼ਕੀਰ ਚੰਦ ਜਲੰਧਰੀ**

ਸਰਸਾ ਨਦੀ ਦੇ ਕੰਢੇ 'ਤੇ ਖੜ੍ਹਾ ਹੋ ਕੇ, ਨੰਦ ਲਾਲ ਦਸਮੇਸ਼ ਨੂੰ ਵੇਖਦਾ ਹੈ।
ਸਰਸਾ ਨਦੀ 'ਤੇ ਦਿੱਲੀ ਦੇ ਕਹਿਰ ਅੱਗੇ, ਬਾਦਸ਼ਾਹ ਦਰਵੇਸ਼ ਨੂੰ ਵੇਖਦਾ ਹੈ।
ਆਨੰਦਪੁਰੀ ਸੁੰਨੀ ਕਰਕੇ ਜਾ ਰਿਹਾ ਹੈ, ਸਾਨੂੰ ਤੀਰ ਵਿਛੋੜੇ ਦੇ ਮਾਰ ਚੱਲਿਆ।
ਰਚਿਆ ਮਹਿਲ ਇਤਿਹਾਸ ਜੋ ਪਾਤਸ਼ਾਹ ਨੇ, ਉਸ ਦੀਆਂ ਮੰਮਟੀਆਂ ਹੋਰ ਉਸਾਰ ਚੱਲਿਆ।

ਅੱਗੇ-ਅੱਗੇ ਨੇ ਜਾ ਰਹੇ ਮਾਤ ਗੁਜਰੀ,ਖੰਡੇ ਰਾਖੇ ਨੇ ਪੰਜਾਂ ਪਿਆਰਿਆਂ ਦੇ।
ਨੰਦ ਲਾਲ ਦੇ ਅੱਥਰੂ ਵੇਖ ਕੇ ਤੇ, ਅੱਥਰੂ ਡਿੱਗਦੇ ਅੰਬਰ ਦੇ ਤਾਰਿਆਂ ਦੇ।
ਤੋੜ-ਤੋੜ ਕੇ ਕਸਮਾਂ ਕੁਰਾਨ ਦੀਆਂ, ਸਰਸਾ ਕੰਢੇ 'ਤੇ ਯੁੱਧ ਘਮਸਾਨ ਹੋਇਆ।
ਝੂਠ ਵੇਖ ਕੇ ਗੀਤਾ ਨੇ ਧਾਹ ਮਾਰੀ, ਤੇ ਕੁਰਾਨ ਵੀ ਲਹੂ-ਲੁਹਾਨ ਹੋਇਆ।

ਸਾਹਿਤ-ਗ੍ਰੰਥ ਖਜ਼ਾਨਾ ਜੋ ਡੁੱਬ ਰਿਹਾ ਸੀ, ਨੰਦ ਲਾਲ ਦੀ ਤੱਕ ਕੇ ਆਹ ਨਿਕਲੀ।
ਸਰਸਾ ਵਿਚ ਡੁੱਬਦੇ ਜਾਂਦੇ ਕਵੀ ਸਾਰੇ, ਤੇ ਬਚਾਓ ਦੀ ਕੋਈ ਨਾ ਰਾਹ ਨਿਕਲੀ।
ਡੁੱਬਦੇ ਸਾਹਿਤ-ਗ੍ਰੰਥ ਦੇ ਬੁਲਬੁਲੇ ਤੋਂ, ਨੰਦ ਲਾਲ ਨੂੰ ਖੂਨੀ ਇਤਿਹਾਸ ਦਿੱਸਿਆ।
ਸ਼ਹਿਨਸ਼ਾਹ-ਦੋ-ਆਲਮ ਦਸਮੇਸ਼ ਜੀ ਦਾ, ਉਹਨੂੰ ਕੰਡਿਆਂ ਦੇ ਉੱਤੇ ਵਾਸ ਦਿੱਸਿਆ।

ਨੰਦ ਲਾਲ ਪੁੱਛੇ ਸਰਸਾ ਕਮਲੀਏ ਨੀ, ਤੈਨੂੰ ਦਾਤੇ ਦੀ ਹੋਈ ਪਛਾਣ ਕਿਉਂ ਨਹੀਂ?
ਪਵਣ, ਪਾਣੀ, ਅਕਾਸ਼, ਪਤਾਲ ਜਿਸ ਦਾ, ਉਹਦਾ ਕਮਲੀਏ ਰੱਖਿਆ ਮਾਣ ਕਿਉਂ ਨਹੀਂ?
ਨੀ ਤੂੰ ਬੇਖ਼ਬਰੇ, ਕਰ ਕੇ ਜ਼ੁਲਮ ਕਿੰਨਾ, ਕਿੰਨੀ ਫੌਜ ਅਕਾਲ ਦੀ ਰੋੜ੍ਹ ਦਿੱਤੀ!
ਨੀ ਤੂੰ ਇਕ ਵੀ ਝੂਠੇ ਨੂੰ ਡੋਬਿਆ ਨਾ, ਤੂੰ ਤਾਂ ਰੀਤ ਇਨਸਾਫ਼ ਦੀ ਤੋੜ ਦਿੱਤੀ।

ਤੂੰ ਬੇਜਾਨ ਤੇ ਜਾਨਾਂ ਦਾ ਓਹ ਮਾਲਿਕ, ਖਸਮੇ ਨਾਲ ਬਰਾਬਰੀ ਕਰ ਰਹੀ ਏਂ?
ਇਹ ਹੈ ਹਉਮੈ ਕਿ ਤੇਰੀ ਢੀਠਾਈ ਸਾਰੀ, ਆਪਣਾ ਆਪ ਤੂੰ ਜੂਏ ਵਿਚ ਹਰ ਰਹੀ ਏਂ।
ਜਿਹੜੇ ਛੱਡ ਕੁਰਾਨ ਨੂੰ ਹੋਏ ਕਾਫ਼ਰ, ਤੈਨੂੰ ਸਾਰੇ ਉਹ ਡੋਬਣੇ ਚਾਹੀਦੇ ਸੀ!
ਜਿਨ੍ਹਾਂ ਕਸਮ ਕੁਰਾਨ ਦੀ ਤੋੜ ਦਿੱਤੀ, ਤੈਨੂੰ ਸਾਰੇ ਉਹ ਸੋਧਣੇ ਚਾਹੀਦੇ ਸੀ!

ਨੰਦ ਲਾਲ ਆਖੇ ਸਰਸਾ ਬੇਖ਼ਬਰੇ, ਗੋਬਿੰਦ ਸਿੰਘ ਉਹ ਕੌਤਕ ਵਿਖਾ ਸਕਦਾ।
ਇੱਕੋ ਤੀਰ ਮੇਰੇ ਗੋਬਿੰਦ ਪਾਤਸ਼ਾਹ ਦਾ, ਤੈਨੂੰ ਰੇਤਾ ਦਾ ਢੇਰ ਬਣਾ ਸਕਦਾ।

■

** # ੫, ਰਮੇਸ਼ ਕਲੋਨੀ, ਜਲੰਧਰ, ਮੋ: ੯੮੧੫੮-੮੮੦੫੮.*




# ਖਾਲਸਾਈ ਖੇਡਾਂ ਧੂਮ-ਧਾਮ ਨਾਲ ਮਨਾਈਆਂ ਗਈਆਂ

ਤਲਵੰਡੀ ਸਾਬੋ-੫ ਨਵੰਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖੀ ਸਰੂਪ ਵਾਲੇ ਵਿਦਿਆਰਥੀਆਂ ਦੀਆਂ ੬ਵੀਂਆਂ ਖ਼ਾਲਸਾਈ ਖੇਡਾਂ ਸਥਾਨਕ ਮਾਤਾ ਸਾਹਿਬ ਕੌਰ ਗਰਲਜ਼ ਕਾਲਜ 'ਚ ਪ੍ਰਿੰ. ਡਾ. ਇੰਦਰਜੀਤ ਕੌਰ ਦੀ ਅਗਵਾਈ ਹੇਠ ਹੋਈਆਂ। ਇਨ੍ਹਾਂ 'ਚ ਪੰਜਾਬ ਤੇ ਹਰਿਆਣਾ ਦੇ ੨੪ ਕਾਲਜਾਂ ਦੇ ੧੫੦੦ ਖਿਡਾਰੀ-ਖਿਡਾਰਨਾਂ ਨੇ ਹਿੱਸਾ ਲਿਆ। ਉਦਘਾਟਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਜੀ ਨੇ ਕੀਤਾ। ਇਸ ਮੌਕੇ ਮਾਰਚ ਪਾਸਟ 'ਚ ਮਾਤਾ ਸਾਹਿਬ ਕੌਰ ਕਾਲਜ ਜੇਤੂ ਰਿਹਾ। ਸਟੇਜ ਸਕੱਤਰ ਅਰਵਿੰਦਰ ਸਿੰਘ ਜਲੰਧਰ ਨੇ ਖਾਲਸਾਈ ਖੇਡਾਂ ਬਾਰੇ ਜਾਣਕਾਰੀ ਦਿੱਤੀ। ਇਸ ਮੌਕੇ ਹੋਏ ਇਕ ਕਬੱਡੀ ਸ਼ੋਅ ਮੈਚ ਵਿਚ ਪੰਜਾਬ ਨੇ ਹਰਿਆਣਾ ਨੂੰ ਹਰਾਇਆ। ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਏਸ਼ੀਆਈ ਪੱਧਰ 'ਤੇ ਜਪਾਨ 'ਚ ਤਮਗਾ ਜਿੱਤਣ ਵਾਲੇ ਤੈਰਾਕ ਜਗਵਿੰਦਰ ਸਿੰਘ ਭੋਲਾ ਨੂੰ ੫੧੦੦੦/- ਰੁਪਏ ਅਤੇ ਪੰਜਾਬ ਦੀ ਜੇਤੂ ਕਬੱਡੀ ਟੀਮ ਨੂੰ ੭੫੦੦੦/- ਰੁਪਏ ਨਕਦ ਇਨਾਮ ਦਿੱਤਾ। ਹਰਿਆਣਾ ਦੀ ਟੀਮ ਨੂੰ ੫੦੦੦੦/- ਰੁਪਏ ਦਾ ਨਕਦ ਇਨਾਮ ਮਿਲਿਆ। ਉਨ੍ਹਾਂ ਇਸ ਮੌਕੇ ਮਾਤਾ ਸਾਹਿਬ ਕੌਰ ਤਲਵੰਡੀ ਸਾਬੋ ਦੇ ਸਟੇਡੀਅਮ ਲਈ ੧੫ ਲੱਖ ਰੁਪਏ ਦੇਣ ਦਾ ਐਲਾਨ ਵੀ ਕੀਤਾ। ਇਸ ਮੌਕੇ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਬਲਵਿੰਦਰ ਸਿੰਘ ਭੂੰਦੜ, ਪੰਜਾਬ ਕਬੱਡੀ ਐਸੋਸੀਏਸ਼ਨ ਦੇ ਪ੍ਰਧਾਨ ਸਿਕੰਦਰ ਸਿੰਘ ਮਲੂਕਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਦਲਮੇਘ ਸਿੰਘ, ਕਾਰਜਕਾਰੀ ਕਮੇਟੀ ਮੈਂਬਰ ਮੋਹਨ ਸਿੰਘ ਬੰਗੀ, ਹਰਿਆਣਾ ਅਕਾਲੀ ਦਲ ਦੇ ਪ੍ਰਧਾਨ ਜੋਗਿੰਦਰ ਸਿੰਘ ਅਹਿਰਵਾਂ, ਹਲਕਾ ਇੰਚਾਰਜ ਅਮਰਜੀਤ ਸਿੰਘ ਖਾਨਾ, ਸਾਬਕਾ ਐਮ.ਪੀ. ਚੇਤੰਨ ਸਿੰਘ ਸਮਾਓ, ਭਾਈ ਜੱਸਾ ਸਿੰਘ ਸਕੱਤਰ ਬੁੱਢਾ ਦਲ (੯੬ ਕਰੋੜੀ), ਗੁਰਮਤਿ ਕਾਲਜ ਦੇ ਪ੍ਰਿੰਸੀਪਲ ਅਮਰਜੀਤ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਇੰਚਾਰਜ ਜਥੇ. ਭਰਪੂਰ ਸਿੰਘ ਤੇ ਮਾਰਕੀਟ ਕਮੇਟੀ ਦੇ ਚੇਅਰਮੈਨ ਜਗਮਿੰਦਰ ਸਿੰਘ ਭਾਗੀਵਾਂਦਰ ਵੀ ਪਹੁੰਚੇ।

# ਸਿੱਖ ਇਤਿਹਾਸ ਰੀਸਰਚ ਬੋਰਡ ਵੱਲੋਂ ਡਾਕੂਮੈਂਟਰੀ ਫਿਲਮ 'ਰੀਲੀਜ਼

ਅੰਮ੍ਰਿਤਸਰ: ੧੨ ਨਵੰਬਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੁਆਰਾ ਤਖ਼ਤ ਸ੍ਰੀ ਦਮਦਮਾ ਸਾਹਿਬ,

ਤਲਵੰਡੀ ਸਾਬੋ (ਪੰਜਾਬ) ਤੋਂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਨਾਂਦੇੜ ਤਕ ਕੀਤੀ ਇਤਿਹਾਸਕ ਯਾਤਰਾ ਦੌਰਾਨ ਵਾਪਰੀਆਂ ਘਟਨਾਵਾਂ ਅਤੇ ਰਸਤੇ ਦਰਮਿਆਨ ਜਿਥੇ-ਜਿਥੇ ਉਨ੍ਹਾਂ ਨੇ ਚਰਨ ਪਾਏ ਉਨ੍ਹਾਂ ਇਤਿਹਾਸਕ ਅਸਥਾਨਾਂ ਬਾਬਤ ਜਾਣਕਾਰੀ ਦੇਣ ਹਿੱਤ ਇਹ ਡਾਕੂਮੈਂਟਰੀ ਫਿਲਮ 'ਚਰਨ ਚਲਉ ਮਾਰਗਿ ਗੋਬਿੰਦ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਿੰਨ ਸੌ ਸਾਲਾ ਗੁਰਤਾ ਗੱਦੀ ਦਿਵਸ ਦੇ ਸੰਬੰਧ ਵਿਚ ਸਿੱਖ ਇਤਿਹਾਸ ਰੀਸਰਚ ਬੋਰਡ ਤੋਂ ਤਿਆਰ ਕਰਵਾਈ ਹੈ। ਇਤਿਹਾਸਕ ਗੁਰ-ਅਸਥਾਨਾਂ ਦੇ ਦ੍ਰਿਸ਼ਾਂ ਨੂੰ ਫਿਲਮਾਉਣ ਲਈ ਫਿਲਮ ਟੀਮ ਦੇ ਮੈਂਬਰਾਂ ਨੇ ਤਕਰੀਬਨ ਤੇਰਾਂ ਹਜ਼ਾਰ ਪੰਜ ਸੌ ਕਿਲੋਮੀਟਰ ਦਾ ਸੜਕੀ ਸਫਰ ਤਹਿ ਕੀਤਾ। ਸਮੁੱਚੇ ਤੌਰ 'ਤੇ ਇਸ ਫਿਲਮ ਦੁਆਰਾ ਦਸ ਗੁਰੂ ਸਾਹਿਬਾਨ ਅਤੇ ਖਾਸ ਕਰਕੇ ਦਸਮ ਪਾਤਸ਼ਾਹ ਜੀ ਦੇ ਜੀਵਨ ਨਾਲ ਸੰਬੰਧਿਤ ਅਹਿਮ ਘਟਨਾਵਾਂ ਜਿਵੇਂ ਕਿ ੧੭੦੪ ਈ: ਵਿਚ ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਗੁਰੂ ਸਾਹਿਬ ਦੁਆਰਾ ਚਮਕੌਰ ਦੀ ਗੜ੍ਹੀ ਦੇ ਯੁੱਧ ਵਿਚੋਂ ਨਿਕਲਣਾ, ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਤਲਵੰਡੀ ਸਾਬੋ ਵਿਖੇ ਕਿਆਮ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨ ਕਰਨਾ ਅਤੇ ਆਸ-ਪਾਸ ਦੇ ਪਿੰਡਾਂ ਅਤੇ ਨਗਰਾਂ ਨੂੰ ਆਪਣੇ ਪਰਵਚਨਾਂ ਨਾਲ ਸਰਸ਼ਾਰ ਕਰਨਾ, ਇਥੋਂ ਦੱਖਣ ਵੱਲ ਕੂਚ ਕਰਨਾ, ਨਾਂਦੇੜ ਸਾਹਿਬ ਤੋਂ ਬਾਬਾ ਬੰਦਾ ਸਿੰਘ ਜੀ ਬਹਾਦਰ ਨੂੰ ਅੰਮ੍ਰਿਤ ਛਕਾ ਕੇ ਪੰਜਾਬ ਵੱਲ ਭੇਜਣਾ ਅਤੇ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨਾਲ ਮੁਲਾਕਾਤ ਕਰਨ ਅਤੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਬਾਬਤ ਵਿਸ਼ੇਸ਼ ਤੌਰ 'ਤੇ ਚਾਨਣਾ ਪਾਇਆ ਗਿਆ ਹੈ। ਇਹ ਫ਼ਿਲਮ ਸਿੱਖ ਇਤਿਹਾਸ ਰੀਸਰਚ ਬੋਰਡ ਵਲੋਂ ਸ. ਕਿਰਪਾਲ ਸਿੰਘ ਰੀਸਰਚ ਸਕਾਲਰ ਦੇ ਨਿਰਦੇਸ਼ਨ ਹੇਠ ਤਿਆਰ ਕੀਤੀ ਗਈ ਹੈ। ਇਹ ਪਹਿਲਾ ਪ੍ਰਯੋਗਆਤਮਕ ਉਪਰਾਲਾ ਕੀਤਾ ਗਿਆ ਹੈ। ਅਸੀਂ ਭਵਿੱਖ ਵਿਚ ਵੀ ਇਸ ਤਜ਼ਰਬੇ ਦਾ ਲਾਹਾ ਲੈਂਦੇ ਹੋਏ ਸਿੱਖ ਇਤਿਹਾਸ, ਗੁਰ-ਅਸਥਾਨਾਂ ਅਤੇ ਸਿੱਖ ਪ੍ਰੰਪਰਾਵਾਂ ਉਪਰ ਡਾਕੂਮੈਂਟਰੀ ਫਿਲਮਾਂ ਤਿਆਰ ਕਰਨ ਦੀ ਕੋਸ਼ਿਸ਼ ਕਰਦੇ ਰਹਾਂਗੇ।

## ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਥਾਪਨਾ ਦਿਵਸ ਮਨਾਇਆ

ਅੰਮ੍ਰਿਤਸਰ-੧੪ ਨਵੰਬਰ: ਗੁਰਦੁਆਰਾ ਪ੍ਰਬੰਧ ਨੂੰ ਮਹੰਤਸ਼ਾਹੀ ਤੋਂ ਅਜ਼ਾਦ ਕਰਵਾ ਕੇ ਸੰਗਤੀ ਪ੍ਰਬੰਧ 'ਚ ਲਿਆਉਣ ਲਈ ਮਹਾਨ ਕੁਰਬਾਨੀਆਂ ਉਪਰੰਤ ਹੋਂਦ ਵਿਚ ਆਈ ਸਿੱਖ ਜਗਤ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੮੯ਵੇਂ ਸਥਾਪਨਾ ਦਿਵਸ ਨੂੰ ਸਮਰਪਿਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਦੇ

ਹਜ਼ੂਰੀ ਰਾਗੀ ਭਾਈ ਨਰਿੰਦਰ ਸਿੰਘ ਬਨਾਰਸ ਵਾਲਿਆਂ ਦੇ ਜਥੇ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ ਅਤੇ ਗਿਆਨੀ ਕੁਲਵਿੰਦਰ ਸਿੰਘ ਨੇ ਅਰਦਾਸ ਕੀਤੀ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਮੱਲ ਸਿੰਘ, ਸਿੰਘ ਸਾਹਿਬ ਗਿਆਨੀ ਰਵੇਲ ਸਿੰਘ, ਅਰਦਾਸੀਆ ਭਾਈ ਧਰਮ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਜੋਗਿੰਦਰ ਸਿੰਘ, ਐਡੀ: ਸਕੱਤਰ ਸ. ਸਤਿਬੀਰ ਸਿੰਘ ਤੇ ਸ. ਰੂਪ ਸਿੰਘ, ਮੀਤ ਸਕੱਤਰ ਸ. ਮਨਜੀਤ ਸਿੰਘ, ਸ. ਰਣਜੀਤ ਸਿੰਘ, ਸ. ਹਰਭਜਨ ਸਿੰਘ, ਸ. ਗੁਰਬਚਨ ਸਿੰਘ, ਸ. ਬਲਕਾਰ ਸਿੰਘ, ਸ. ਹਰਭਜਨ ਸਿੰਘ ਮਨਾਵਾਂ, ਸ. ਬਲਵਿੰਦਰ ਸਿੰਘ ਜੌੜਾਸਿੰਘਾ ਤੇ ਸ. ਦਿਲਬਾਗ ਸਿੰਘ, ਪਬਲੀਸਿਟੀ ਵਿਭਾਗ ਦੇ ਇੰਚਾਰਜ ਸ. ਰਾਮ ਸਿੰਘ, ਸੈਕਸ਼ਨ ੮੫ ਦੇ ਇੰਚਾਰਜ ਸ. ਸੁਖਦੇਵ ਸਿੰਘ ਭੂਰਾ, ਅਮਲਾ ਵਿਭਾਗ ਦੇ ਇੰਚਾਰਜ ਸ. ਰਘਬੀਰ ਸਿੰਘ, ਟ੍ਰਸਟ ਵਿਭਾਗ ਦੇ ਇੰਚਾਰਜ ਸ. ਗੁਰਦੇਵ ਸਿੰਘ ਉਬੋਕੇ, ਸ. ਚਾਨਣ ਸਿੰਘ, ਰੀਸਰਚ ਸਕਾਲਰ ਸ. ਕ੍ਰਿਪਾਲ ਸਿੰਘ, ਸੈਕਸ਼ਨ ੮੫ ਦੇ ਚੀਫ ਗੁਰਦੁਆਰਾ ਇੰਸਪੈਕਟਰ ਸ. ਸਕੱਤਰ ਸਿੰਘ ਤੇ ਸੈਕਸ਼ਨ ੮੭ ਦੇ ਚੀਫ ਗੁਰਦੁਆਰਾ ਇੰਸਪੈਕਟਰ ਸ. ਜਗੀਰ ਸਿੰਘ, ਅਕਾਊਂਟੈਂਟ ਸ. ਰਜਿੰਦਰ ਸਿੰਘ ਤੇ ਸ. ਹਰਿੰਦਰਪਾਲ ਸਿੰਘ ਤੇ ਸ. ਪਰਉਪਕਾਰ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਸੁਪ੍ਰਿੰਟੈਂਡੈਂਟ ਸ. ਹਰਭਜਨ ਸਿੰਘ, ਅਮਲਾ ਵਿਭਾਗ ਦੇ ਇੰਚਾਰਜ ਸ. ਸੰਤੋਖ ਸਿੰਘ, ਸ. ਚਾਨਣ ਸਿੰਘ, ਅਕਾਊਂਟੈਂਟ ਸ. ਪਰਉਪਕਾਰ ਸਿੰਘ, ਗੁਰਮਤਿ ਪ੍ਰਕਾਸ਼ ਦੇ ਇੰਚਾਰਜ ਸ. ਮਹਿੰਦਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਬਲਬੀਰ ਸਿੰਘ, ਐਡੀ: ਮੈਨੇਜਰ ਸ. ਬਲਵਿੰਦਰ ਸਿੰਘ, ਮੀਤ ਮੈਨੇਜਰ ਸ. ਮੰਗਲ ਸਿੰਘ ਤੋਂ ਇਲਾਵਾ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਸਮੁੱਚਾ ਸਟਾਫ ਅਤੇ ਵੱਡੀ ਗਿਣਤੀ 'ਚ ਸੰਗਤਾਂ ਹਾਜ਼ਰ ਸਨ। ■

## ਗੁ: ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਜੋਗਾ ਸਿੰਘ ਹੈੱਡ ਗ੍ਰੰਥੀ ਅਨੁਸਾਰ ਮਿਤੀ ੧੮-੯-੦੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮੇਂ ੫੦ ਪ੍ਰਾਣੀਆਂ ਨੇ ਗੁਰਦੁਆਰਾ ਸਾਹਿਬ ਤੋਂ ਅੰਮ੍ਰਿਤਪਾਨ ਕੀਤਾ।

## ਗੁਰਦੁਆਰਾ ਸ੍ਰੀ ਗਰਨਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਜਥੇਦਾਰ ਬਲਬੀਰ ਸਿੰਘ ਜੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਭਾਈ ਕਲਿਆਣ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਅਤੇ ਗੁਰਦੁਆਰਾ ਸਾਹਿਬ ਦੇ ਸਮੂਹ ਸਟਾਫ ਦੇ ਸਹਿਯੋਗ ਨਾਲ ਹਰ ਸੰਗਰਾਂਦ 'ਤੇ ਅੰਮ੍ਰਿਤ ਸੰਚਾਰ ਕਰਵਾਇਆ ਜਾਂਦਾ ਹੈ ਜਿਸ ਤਹਿਤ ਮਿਤੀ ੧੫-੬-੦੯ ਨੂੰ ੫੭, ੧੬-੭-੦੯ ਨੂੰ ੩੫, ੧੬-੮-੦੯ ਨੂੰ ੩੯ ਅਤੇ ਮਿਤੀ ੧੫-੯-੦੯ ਨੂੰ ੫੩ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਸਿੱਖ ਮਿਸ਼ਨ ਜੰਮੂ-ਕਸ਼ਮੀਰ (ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ) ਵੱਲੋਂ ਲੋਕਲ ਕਮੇਟੀ ਦੇ ਸਹਿਯੋਗ ਨਾਲ ਮਿਤੀ ੧੧-੧੦-੦੯ ਐਤਵਾਰ ਨੂੰ ਗੁਰਦੁਆਰਾ ਕਲਗੀਧਰ ਰਿਹਾੜੀ ਜੰਮੂ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੧੨੧ ਪ੍ਰਾਣੀ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵਿਸ਼ੇਸ਼ ਤੌਰ 'ਤੇ ਪੰਜ ਪਿਆਰੇ ਸਾਹਿਬਾਨ ਅੰਮ੍ਰਿਤ-ਸੰਚਾਰ ਲਈ ਪਹੁੰਚੇ। ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਪਰਮਜੀਤ ਸਿੰਘ ਨੇ ਆਪਣੇ ਸੰਖੇਪ ਸੰਬੋਧਨ ਵਿਚ ਜਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਹਿਯੋਗ, ਅਗਵਾਈ ਅਤੇ ਪ੍ਰੇਰਨਾ ਲਈ ਵਿਸ਼ੇਸ਼ ਧੰਨਵਾਦ ਕੀਤਾ। ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਲੋਕਲ ਕਮੇਟੀ ਦੇ ਮੀਤ ਪ੍ਰਧਾਨ ਭਾਈ ਜਸਮੀਤ ਸਿੰਘ, ਸਿੱਖ ਅਵੇਅਰਨੈੱਸ ਸੁਸਾਇਟੀ ਅਤੇ ਸਿੱਖ ਮਿਸ਼ਨ ਜੰਮੂ ਕਸ਼ਮੀਰ ਦੇ ਸਟਾਫ ਨੇ ਪੂਰਨ ਸਹਿਯੋਗ ਦਿੱਤਾ।

## ਪਿੰਡ ਲਾਖਣਾ (ਤਰਨਤਾਰਨ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਜਥੇਦਾਰ ਜਗਜੀਤ ਸਿੰਘ ਜੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਲਕਾ ਵਲਟੋਹਾ ਦੇ ਉੱਦਮ ਸਦਕਾ ਗੁਰਦੁਆਰਾ ਸਾਹਿਬ ਪਿੰਡ ਤੇ ਡਾਕਘਰ ਲਾਖਣਾ (ਤਹਿ. ਪੱਟੀ ਜ਼ਿਲ੍ਹਾ ਤਰਨਤਾਰਨ) ਵਿਖੇ ਸਾਲਾਨਾ ਜੋੜ-ਮੇਲੇ 'ਤੇ ਮਹਾਨ ਅੰਮ੍ਰਿਤ-ਸੰਚਾਰ ਕੀਤਾ ਗਿਆ। ਅੰਮ੍ਰਿਤ-ਸੰਚਾਰ ਸਮਾਗਮ ਦੀ ਸਫ਼ਲਤਾ ਵਾਸਤੇ ਵੱਖ-ਵੱਖ ਨਗਰਾਂ ਵਿਚ ਪਹੁੰਚ ਕੇ ਧਰਮ ਪ੍ਰਚਾਰ ਕੀਤਾ ਗਿਆ। ਪ੍ਰੇਰਨਾ ਦੇਣ ਹਿੱਤ ਭਾਈ ਗੁਰਬਚਨ ਸਿੰਘ ਕਲਸੀਆਂ, ਭਾਈ ਹੀਰਾ ਸਿੰਘ ਮਨਿਹਾਲਾ, ਭਾਈ ਸੁਖਵੰਤ ਸਿੰਘ, ਸ਼ੇਰ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਨੇ ਸੇਵਾ ਨਿਭਾਈ। ਮਿਤੀ ੨੨-੮-੦੯ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਜੀ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰਕੇ ੩੩ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ। ਇਸ ਸਮਾਗਮ ਸਮੇਂ ਮਾਸਟਰ ਸ਼ਿੰਗਾਰਾ ਸਿੰਘ ਜੋਧ ਸਿੰਘ ਵਾਲਾ ਮੈਂਬਰ ਸ਼੍ਰੋਮਣੀ ਕਮੇਟੀ ਨੇ ਵਿਸ਼ੇਸ਼ ਹਾਜ਼ਰੀ ਭਰੀ। ਕਕਾਰ, ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ।

## ਗੁਰਦੁਆਰਾ ਸਿੰਘ ਸਭਾ (ਆਦਮਪੁਰ) ਵਿਖੇ ਧਾਰਮਿਕ ਸਮਾਗਮ

ਭਾਈ ਅਰਜਨ ਸਿੰਘ ਪ੍ਰਚਾਰਕ ਦੀ ਪੁੱਜੀ ਰਿਪੋਰਟ ਮੁਤਾਬਿਕ ਦੁਆਬਾ ਜ਼ੋਨ ਵੱਲੋਂ ਧਰਮ ਪ੍ਰਚਾਰ ਮੈਂਬਰ ਜਥੇਦਾਰ ਸੁਰਜੀਤ ਸਿੰਘ ਜੀ ਦੇ ਸਹਿਯੋਗ ਸਦਕਾ ਗੁਰਦੁਆਰਾ ਸਿੰਘ ਸਭਾ (ਆਦਮਪੁਰ) ਜਲੰਧਰ ਵਿਖੇ ੭-੧੧-੦੯ ਨੂੰ ਗੁਰਮਤਿ ਸਮਾਗਮ ਕੀਤਾ ਗਿਆ। ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਵਾਸਤੇ ੧੯-੧੦-੦੯ ਤੋਂ ੭-੧੧-੦੯ ਤਕ ਵੱਖ-ਵੱਖ ਪਿੰਡਾਂ

ਵਿਚ ਧਾਰਮਿਕ ਸਮਾਗਮ ਕੀਤੇ ਗਏ, ਜਿਨ੍ਹਾਂ ਵਿਚ ਭਾਈ ਅਰਜਨ ਸਿੰਘ ਜੀ ਪ੍ਰਚਾਰਕ, ਬੀਬੀ ਚੰਚਲਦੀਪ ਕੌਰ ਦੇ ਢਾਡੀ ਜਥੇ, ਭਾਈ ਕੇਵਲ ਸਿੰਘ ਦੇ ਕਵੀਸ਼ਰੀ ਜਥੇ ਨੇ ਸੰਗਤਾਂ ਨੂੰ ਗੁਰੂ-ਘਰ ਨਾਲ ਜੋੜਨ ਲਈ ਗੁਰਮਤਿ ਸਿਧਾਂਤ ਤੋਂ ਜਾਣੂ ਕਰਵਾਇਆ।

੮-੧੧-੦੯ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਨੇ ੪੨ ਪ੍ਰਾਣੀਆਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਗੁਰੂ ਵਾਲੇ ਵਾਲੇ ਬਣਾਇਆ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ 'ਤੇ ਬਾਜਪੁਰ (ਉਤਰਾਖੰਡ) ਵਿਖੇ ਗੁਰਮਤਿ ਸਮਾਗਮ

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਦਿਹਾੜਾ ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ ਗ੍ਰੰਥੀ ਸਭਾ ਬਾਜਪੁਰ ਦੇ ਸਹਿਯੋਗ ਨਾਲ ੧ ਸਤੰਬਰ ਨੂੰ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਮਨਾਇਆ ਗਿਆ। ਹਰ ਸਾਲ ਦੀ ਤਰ੍ਹਾਂ ਇਸ ਪਾਵਨ ਦਿਹਾੜੇ ਨੂੰ ਸਥਾਨਕ ਗੁਰਦੁਆਰਾ ਦੀਵਾਨ ਹਾਲ ਸ੍ਰੀ ਗੁਰੂ ਰਾਮਦਾਸ ਵਿਖੇ ਸ੍ਰੀ ਅਖੰਡ ਪਾਠ ਜੀ ਦੇ ਭੋਗ ਤੋਂ ਬਾਅਦ ਦੀਵਾਨ ਸਜਾਏ ਗਏ। ਦੀਵਾਨ ਦੀ ਅਰੰਭਤਾ ਭਾਈ ਖਜ਼ਾਨ ਸਿੰਘ ਦੇ ਹਜ਼ੂਰੀ ਰਾਗੀ ਜਥੇ ਨੇ ਗੁਰਬਾਣੀ ਦੇ ਮਨੋਹਰ ਕੀਰਤਨ ਨਾਲ ਕੀਤੀ। ਉਪਰੰਤ ਭਾਈ ਮਨਜੀਤ ਸਿੰਘ ਮਿਸ਼ਨਰੀ ਅਤੇ ਭਾਈ ਰਜਿੰਦਰ ਸਿੰਘ ਹੈੱਡ ਗ੍ਰੰਥੀ ਜੀ ਨੇ ਗੁਰਮਤਿ ਵਿਚਾਰਾਂ ਕੀਤੀਆਂ।

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਪੁੱਜੇ ਹਜ਼ੂਰੀ ਰਾਗੀ ਭਾਈ ਬਲਦੇਵ ਸਿੰਘ ਵਡਾਲਾ ਦੇ ਜਥੇ ਨੇ ਗੁਰਬਾਣੀ ਦੇ ਰਸਭਿੰਨੇ ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਭਾਈ ਮਹਿਤਾਬ ਸਿੰਘ ਦੇ ਢਾਡੀ ਜਥੇ ਨੇ ਪਤਿਤਪੁਣੇ ਦੀ ਲਹਿਰ ਤੋਂ ਬਚਣ ਲਈ ਅਤੇ ਸਿੱਖੀ ਦੇ ਗੌਰਵਮਈ ਵਿਰਸੇ ਨਾਲ ਜੁੜਨ ਦੀ ਪ੍ਰੇਰਨਾ ਕੀਤੀ।

ਇਸ ਮੌਕੇ ਗੁ: ਸ੍ਰੀ ਗੁਰੂ ਸਿੰਘ ਸਭਾ ਦੇ ਪ੍ਰਧਾਨ ਸ. ਦਲਜੀਤ ਸਿੰਘ, ਡਾ. ਗੁਰਦੇਵ ਸਿੰਘ, ਸ. ਅਮਰ ਸਿੰਘ, ਸ. ਕੁਲਵੰਤ ਸਿੰਘ, ਸ. ਵਚਿੱਤਰ ਸਿੰਘ, ਗਿਆਨੀ ਊਧਮ ਸਿੰਘ, ਸ. ਛੱਤਰਪਾਲ ਸਿੰਘ, ਮੈਨੇਜਰ ਸ. ਜਸਵੰਤ ਸਿੰਘ, ਸਿੱਖ ਮਿਸ਼ਨ ਉਤਰਾਖੰਡ ਦੇ ਇੰਚਾਰਜ ਭਾਈ ਹਰਜਿੰਦਰ ਸਿੰਘ, ਪ੍ਰਚਾਰਕ ਭਾਈ ਨਰਿੰਦਰ ਸਿੰਘ, ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ ਗ੍ਰੰਥੀ ਸਭਾ ਦੇ ਸਮੂਹ ਮੈਂਬਰਾਂ ਨੇ ਸ਼ਮੂਲੀਅਤ ਕੀਤੀ। ਸਟੇਜ ਦੀ ਸੇਵਾ ਸ. ਦੀਦਾਰ ਸਿੰਘ ਨੇ ਨਿਭਾਈ ਅਤੇ ਸੰਗਤਾਂ ਦਾ ਧੰਨਵਾਦ ਕੀਤਾ।

## ਧਰਮ ਪ੍ਰਚਾਰ ਲਹਿਰ ਵੱਲੋਂ ਬਰਨਾਲਾ ਵਿਖੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ ਸੰਚਾਰ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਸਿੱਖੀ ਪ੍ਰਚਾਰ ਲਈ ਅਖੰਡ ਕੀਰਤਨੀ ਜਥਾ ਇੰਟਰਨੈਸਨਲ ਅਤੇ ਧਰਮ ਪ੍ਰਚਾਰ ਵਹੀਰ ਦੇ ਮੁਖੀ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ਗੁਰਮਤਿ ਅਤੇ ਅੰਮ੍ਰਿਤ ਸੰਚਾਰ ਸਮਾਗਮ ਮਿਤੀ ੧੪ ਅਕਤੂਬਰ ਨੂੰ ਇਤਿਹਾਸਕ ਗੁਰਦੁਆਰਾ ਪਾਤਸ਼ਾਹੀ ਛੇਵੀਂ, ਪਿੰਡ ਮਹਿਲ ਕਲ੍ਹਾਂ, ਜ਼ਿਲ੍ਹਾ ਬਰਨਾਲਾ ਵਿਖੇ ਕਰਵਾਇਆ ਗਿਆ ਜਿਸ ਵਿਚ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪੁੱਜੇ ਹਜ਼ੂਰੀ ਰਾਗੀ ਭਾਈ ਗੁਰਮੀਤ ਸਿੰਘ, ਭਾਈ ਅਰਜਨ ਸਿੰਘ ਨੇ ਗੁਰਬਾਣੀ ਦਾ ਰਸਭਿੰਨਾ ਕੀਰਤਨ ਕੀਤਾ। ਇਸ ਉਪਰੰਤ ਢਾਡੀ ਭਾਈ ਬਲਦੇਵ ਸਿੰਘ ਲੌਂਗੋਵਾਲ ਅਤੇ ਭਾਈ ਗੁਰਮੇਲ ਸਿੰਘ ਦੇ ਜਥਿਆਂ ਨੇ ਸੰਗਤਾਂ ਨੂੰ ਢਾਡੀ-ਵਾਰਾਂ ਨਾਲ ਨਿਹਾਲ ਕੀਤਾ। ਇਸ ਮੌਕੇ ੨੧੦

ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੪੦੦ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ ਅਤੇ ੧੫ ਨੌਜਵਾਨਾਂ ਨੂੰ ਨਸ਼ਾ ਛੱਡਣ ਲਈ ਮੁਫਤ ਇਲਾਜ ਕਰਵਾਉਣ ਦੀਆਂ ਚਿੱਠੀਆਂ ਦਿੱਤੀਆਂ ਗਈਆਂ ਜਿਨ੍ਹਾਂ ਦਾ ਇਲਾਜ ਸ਼੍ਰੋਮਣੀ ਕਮੇਟੀ ਦੇ ਪ੍ਰਬੰਧਾਂ ਅਧੀਨ ਚੱਲ ਰਹੇ ਨਸ਼ਾ-ਛੁਡਾਊ ਕੇਂਦਰ ਵਿਚ ਮੁਫ਼ਤ ਕੀਤਾ ਜਾਵੇਗਾ। ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਭੇਟਾ-ਰਹਿਤ ਦਿੱਤੇ ਗਏ।

ਸਮਾਗਮ ਦੌਰਾਨ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਉਚੇਚੇ ਤੌਰ ਤੇ ਸਮਾਗਮ 'ਚ ਸ਼ਾਮਲ ਹੋਏ। ਉਨ੍ਹਾਂ ਸੰਗਤਾਂ ਨਾਲ ਵਿਚਾਰ ਸਾਂਝੇ ਕਰਦਿਆਂ ਸਿੱਖ ਰਹਿਤ ਮਰਯਾਦਾ ਬਾਰੇ ਗੁਰਬਾਣੀ ਦੀ ਰੋਸ਼ਨੀ 'ਚ ਸਿੱਖਿਆ ਭਰਪੂਰ ਵਿਚਾਰ ਪੇਸ਼ ਕੀਤੇ।

ਇਨ੍ਹਾਂ ਸਮਾਗਮਾਂ ਦੇ ਮੁੱਖ ਪ੍ਰਬੰਧਕ ਭਾਈ ਜਸਬੀਰ ਸਿੰਘ, ਭਾਈ ਬਲਦੇਵ ਸਿੰਘ ਚੂੰਘਾਂ, ਭਾਈ ਅਮਰ ਸਿੰਘ ਤਿੰਨੇ ਮੈਂਬਰ ਸ਼੍ਰੋਮਣੀ ਕਮੇਟੀ, ਗੁਰਦੁਆਰਾ ਪਾਤਸ਼ਾਹੀ ਛੇਵੀਂ ਦੇ ਪ੍ਰਧਾਨ ਸ. ਸ਼ੇਰ ਸਿੰਘ ਅਤੇ ਸਕੱਤਰ ਭਾਈ ਕਰਮ ਸਿੰਘ ਸਨ। ਇਸ ਤੋਂ ਪਹਿਲਾ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਕਮੇਟੀ ਵੱਲੋਂ ਪਿਛਲੇ ਪੰਦਰਾਂ ਦਿਨਾਂ ਦੌਰਾਨ ਮਹਿਲ ਕਲਾਂ ਦੇ ਨੇੜਲੇ ਪਿੰਡਾਂ ਵਿਚ ਪ੍ਰੋਜੈਕਟਰ ਰਾਹੀ ਧਾਰਮਿਕ ਫਿਲਮਾਂ ਦਿਖਾਈਆਂ ਗਈਆਂ ਅਤੇ ਢਾਡੀ-ਦੀਵਾਨ ਲਗਾਏ ਗਏ।

ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਦੌਰਾਨ ੧੦ ਦਸੰਬਰ ੨੦੦੬ ਤੋਂ ਲੈ ਕੇ ਹੁਣ ਤੱਕ ੩੫ ਪਿੰਡ ਡੇਰਾ ਬਾਬਾ ਨਾਨਕ ਹਲਕੇ ਦੇ ਜਿਨ੍ਹਾਂ 'ਚੋਂ ੪੨੯੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੩੦੬੦ ਨੌਜਵਾਨਾਂ ਨੇ ਕੇਸ ਰੱਖੇ, ੩੦ ਪਿੰਡ ਪਠਾਨਕੋਟ ਹਲਕੇ ਦੇ ਜਿਨ੍ਹਾਂ 'ਚੋਂ ੨੪੦੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੨੫੦੦ ਨੌਜਵਾਨਾਂ ਨੇ ਕੇਸ ਰੱਖੇ, ੨੦ ਪਿੰਡ ਰਈਆ ਹਲਕੇ ਦੇ ਜਿਨ੍ਹਾਂ 'ਚੋਂ ੧੯੫੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੧੯੦੦ ਨੌਜਵਾਨਾਂ ਨੇ ਕੇਸ ਰੱਖੇ, ੨੦ ਪਿੰਡ ਝਬਾਲ ਹਲਕੇ ਦੇ ਜਿਨ੍ਹਾਂ 'ਚੋਂ ੨੧੦੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੨੦੫੦ ਨੌਜਵਾਨਾਂ ਨੇ ਕੇਸ ਰੱਖੇ, ੨੫ ਪਿੰਡ ਧਾਰੀਵਾਲ ਹਲਕੇ ਦੇ ਜਿਨ੍ਹਾਂ 'ਚੋਂ ੨੭੦੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੩੦੦੦ ਨੌਜਵਾਨਾਂ ਨੇ ਕੇਸ ਰੱਖੇ, ੪੫ ਪਿੰਡ ਅੰਮ੍ਰਿਤਸਰ ਹਲਕੇ ਦੇ ਜਿਨ੍ਹਾਂ 'ਚੋਂ ੪੭੨੫ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੩੫੦੦ ਨੌਜਵਾਨਾਂ ਨੇ ਕੇਸ ਰੱਖੇ, ੬੮ ਪਿੰਡ ਲੰਬੀ ਹਲਕੇ ਦੇ ਜਿਨ੍ਹਾਂ 'ਚੋਂ ੧੨੨੦੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੧੦੨੩੦ ਨੌਜਵਾਨਾਂ ਨੇ ਕੇਸ ਰੱਖੇ, ੪੨ ਪਿੰਡ ਮਲੋਟ ਹਲਕੇ ਦੇ ਜਿਨ੍ਹਾਂ 'ਚੋਂ ੬੭੨੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੫੫੦੦ ਨੌਜਵਾਨਾਂ ਨੇ ਕੇਸ ਰੱਖੇ, ੫੫ ਪਿੰਡ ਗਿੱਦੜਬਾਹਾ ਹਲਕੇ ਦੇ ਜਿਨ੍ਹਾਂ 'ਚੋਂ ੧੦੨੫੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੯੦੦੦ ਨੌਜਵਾਨਾਂ ਨੇ ਕੇਸ ਰੱਖੇ, ੨੧੦ ਪਿੰਡ ਬਠਿੰਡਾ ਹਲਕੇ ਦੇ ਜਿਨ੍ਹਾਂ 'ਚੋਂ ੩੯੯੦੦ ਪ੍ਰਾਣੀਆਂ ਅੰਮ੍ਰਿਤਪਾਨ ਕੀਤਾ ਅਤੇ ੫੨੫੦੦ ਨੌਜਵਾਨਾਂ ਨੇ ਕੇਸ ਰੱਖੇ ਅਤੇ ੧੦੭ ਪਿੰਡ ਮੁਕਤਸਰ ਹਲਕੇ ਦੇ ਜਿਨ੍ਹਾਂ 'ਚੋਂ ੧੨੮੪੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੧੪੨੩੯ ਨੌਜਵਾਨਾਂ ਨੇ ਕੇਸ ਰੱਖੇ। ਹੁਣ ਤੱਕ ਕੁੱਲ ਮਿਲਾ ਕੇ ੬੫੭ ਪਿੰਡਾਂ ਤੱਕ ਧਰਮ ਪ੍ਰਚਾਰ ਲਹਿਰ ਵੱਲੋਂ ਪਹੁੰਚ ਕੀਤੀ ਗਈ ਹੈ। ਇਨ੍ਹਾਂ ਪਿੰਡਾਂ ਵਿੱਚੋਂ ਧਰਮ ਪਚਾਰ ਲਹਿਰ ਦੀ ਪ੍ਰੇਰਨਾ ਸਦਕਾ ਹੁਣ ਤਕ ੯੯੧੭੫ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ੧੦੭੪੭੯ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ। ਧਰਮ ਪ੍ਰਚਾਰ ਲਹਿਰ ਦੌਰਾਨ ਹੁਣ ਤੱਕ ੫੫੦੦ ਤੋਂ ਉੱਪਰ ਨਸ਼ਾ ਕਰਨ ਵਾਲੇ ਨੌਜਵਾਨਾਂ ਦਾ ਸ਼੍ਰੋਮਣੀ ਕਮੇਟੀ ਦੇ ਪ੍ਰਬੰਧਾਂ ਅਧੀਨ ਚੱਲ ਰਹੇ ਨਸ਼ਾ ਛੁਡਾਊ ਕੇਂਦਰ ਵਿਚ ਮੁਫ਼ਤ ਨਸ਼ਾ ਛੁਡਾਇਆ ਗਿਆ ਅਤੇ ਹੁਣ ਤੱਕ ੭ ਜਥਿਆਂ ਨੂੰ ਪਾਕਿਸਤਾਨ ਦੇ

ਇਤਿਹਾਸਕ ਗੁਰਦੁਆਰਿਆਂ ਦੀ ਫ਼੍ਰੀ ਯਾਤਰਾ ਕਰਵਾਈ ਗਈ ਹੈ। ਇਸ ਤੋਂ ਇਲਾਵਾ ਜਥੇ: ਅਵਤਾਰ ਸਿੰਘ ਵੱਲੋਂ ਸਿੱਖੀ ਪ੍ਰਚਾਰ ਅਤੇ ਪ੍ਰਸਾਰ ਨੂੰ ਪੰਜਾਬ ਦੇ ਘਰ-ਘਰ ਵਿਚ ਹੀ ਨਹੀਂ ਬਲਕਿ ਦੇਸ਼ ਦੇ ਵੱਖ-ਵੱਖ ਸੂਬਿਆਂ ਵਿਚ ਰਹਿੰਦੇ ਸਿੱਖਾਂ ਤੱਕ ਵੀ ਪਹੁੰਚ ਕਰਨ ਦੇ ਮੰਤਵ ਲਈ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ; ਕਮੇਟੀ) ਵੱਲੋਂ ਧਰਮ ਪ੍ਰਚਾਰ ਲਹਿਰ ਦੇ ਸਮਾਗਮਾਂ ਦੀ ਲੜੀ ਦਿੱਲੀ 'ਚ ਵੀ ਅਰੰਭੀ ਗਈ ਹੈ ਅਤੇ ਹੁਣ ਤਕ ਤਿੰਨ ਗੇੜ ਦੇ ਸਮਾਗਮ ਦਿੱਲੀ 'ਚ ਵੀ ਸੰਪੰਨ ਹੋ ਚੁੱਕੇ ਹਨ ਅਤੇ ਅਕਾਲ ਪੁਰਖ ਦੀ ਮਿਹਰ ਨਾਲ ਹਰ ਮਹੀਨੇ ਸਮਾਗਮਾਂ ਦਾ ਇਕ ਦਸ ਦਿਨਾਂ ਦਾ ਗੇੜ ਪੰਜਾਬ 'ਚ ਅਤੇ ਇਕ ਗੇੜ ਦਿੱਲੀ 'ਚ ਉਲੀਕਿਆ ਜਾ ਰਿਹਾ ਹੈ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਹਰਿਆਣਾ-ਹਿਮਾਚਲ (ਕੁਰੂਕਸ਼ੇਤਰ) ਵੱਲੋਂ ਗੁਰਦੁਆਰਾ ਸਿੰਘ ਸਭਾ ਸੈਕਟਰ-੯, ਫਰੀਦਾਬਾਦ ਵਿਖੇ ਮਿਤੀ ੧੦ ਅਕਤੂਬਰ ੨੦੦੯ ਦਿਨ ਸ਼ਨੀਵਾਰ ਨੂੰ ਅੰਮ੍ਰਿਤ-ਸੰਚਾਰ ਅਤੇ ਕੀਰਤਨ ਸਮਾਗਮ ਕਰਵਾਇਆ ਗਿਆ, ਜਿਸ ਵਿਚ ੧੭ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕਰਕੇ ਗੁਰਸਿੱਖੀ ਜੀਵਨ ਧਾਰਨ ਕੀਤਾ। ਪੰਜਾਂ ਪਿਆਰਿਆਂ ਦੀ ਸੇਵਾ ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰਕ ਸਾਹਿਬਾਨ ਨੇ ਨਿਭਾਈ। ਪੰਜ ਪਿਆਰੇ ਸਾਹਿਬਾਨ ਨੇ ਆਏ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਵਾਇਆ ਅਤੇ ਉਨ੍ਹਾਂ ਨੂੰ ਸਿੱਖ ਰਹਿਤ ਮਰਯਾਦਾ ਅਤੇ ਸਿੱਖੀ ਸਿਧਾਂਤਾਂ ਬਾਰੇ ਜਾਣਕਾਰੀ ਵੀ ਦਿੱਤੀ। ਇਸ ਤੋਂ ਬਾਅਦ ਰਾਤ ਸਮੇਂ ਕੀਰਤਨ ਸਮਾਗਮ ਕਰਵਾਇਆ ਗਿਆ ਜਿਸ ਵਿਚ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸਤਨਾਮ ਸਿੰਘ ਜੀ ਅਤੇ ਭਾਈ ਕਰਨੈਲ ਸਿੰਘ ਜੀ ਨੇ ਸੰਗਤਾਂ ਨੂੰ ਮਨੋਹਰ ਕੀਰਤਨ ਦੁਆਰਾ ਨਿਹਾਲ ਕੀਤਾ। ਇਸ ਤੋਂ ਇਲਾਵਾ ਭਾਈ ਲਖਵਿੰਦਰ ਸਿੰਘ 'ਪਾਰਸ' ਸਿੱਖ ਮਿਸ਼ਨ ਹਰਿਆਣਾ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਗੁਰ-ਇਤਿਹਾਸ ਅਤੇ ਬੀਰ ਰਸ ਦੀਆਂ ਵਾਰਾਂ ਸੁਣਾ ਕੇ ਨਿਹਾਲ ਕੀਤਾ।

ਇਸੇ ਹੀ ਤਰ੍ਹਾਂ ਮਿਸ਼ਨ ਵੱਲੋਂ ਗੁਰਦੁਆਰਾ ਸਿੰਘ ਸਭਾ, ਗੜ੍ਹਖਲ (ਕਸੌਲੀ) ਵਿਖੇ ਮਿਤੀ ੧੦ ਅਕਤੂਬਰ ਸ਼ਾਮ ਅਤੇ ੧੧ ਅਕਤੂਬਰ ੨੦੦੯ ਦਿਨ ਸਮੇਂ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ਗੁਰਦੁਆਰਾ ਪਾਤਿਸ਼ਾਹੀ ਛੇਵੀਂ (ਕੁਰੂਕਸ਼ੇਤਰ) ਦੇ ਹਜ਼ੂਰੀ ਰਾਗੀ ਜਥੇ ਨੇ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ ਅਤੇ ਭਾਈ ਕਿਸ਼ੋਰ ਸਿੰਘ ਬਗੰੜ੍ਹ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਗੁਰ-ਇਤਿਹਾਸ ਦੀਆਂ ਵਾਰਾਂ ਸੁਣਾਈਆਂ।

ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਹੇਠ ਕਰਵਾਏ ਜਾ ਰਹੇ ਧਾਰਮਿਕ ਸਮਾਗਮਾਂ ਦੀ ਲੜੀ ਤਹਿਤ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਦੇ ਉੱਦਮ ਸਦਕਾ ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦-ਸਾਲਾ ਗੁਰਗੱਦੀ ਦਿਵਸ ਨੂੰ ਸਮਰਪਿਤ ਗੁਰਬਾਣੀ ਸੰਥਿਆ ਪਾਠ-ਬੋਧ ਸਮਾਗਮ ਅਤੇ ਅੰਮ੍ਰਿਤ-ਸੰਚਾਰ ਪ੍ਰੋਗਰਾਮ ਕਰਵਾਇਆ ਗਿਆ। ਇਹ ਸਮਾਗਮ ਮਿਤੀ ੧੫ ਸਤੰਬਰ ਤੋਂ ੧੬ ਅਕਤੂਬਰ ੨੦੦੯ ਤਕ ਗੁਰਦੁਆਰਾ ਡੇਰਾ ਕਾਰ ਸੇਵਾ (ਕਰਨਾਲ) ਵਿਖੇ ਸਵੇਰੇ ੮ ਵਜੇ ਤੋਂ ੧੧ ਵਜੇ ਤਕ ਅਤੇ ਸ਼ਾਮ ਨੂੰ ੩ ਵਜੇ ਤੋਂ ੫ ਵਜੇ ਤਕ ਹੋਏ ਜਿਸ ਵਿਚ ਸੰਗਤਾਂ ਨੂੰ ਗੁਰਬਾਣੀ ਦੇ ਸ਼ੁੱਧ ਉਚਾਰਨ, ਗੁਰਬਾਣੀ ਵਿਆਕਰਣ ਲਗਾਂ-ਮਾਤਰਾਵਾਂ ਦੇ ਗਿਆਨ, ਇਸ ਦੀ ਵਿਲੱਖਣਤਾ ਅਤੇ ਗੁੱਝੇ ਰਹੱਸਾਂ ਨੂੰ ਸਮਝਾਉਣ ਲਈ ਪੰਥ ਦੇ ਮਹਾਨ ਵਿਦਵਾਨਾਂ ਨੇ ਆਪਣਾ

ਵਿਸ਼ੇਸ਼ ਯੋਗਦਾਨ ਪਾਇਆ।

੧੫ ਅਕਤੂਬਰ ੨੦੦੯ ਨੂੰ ਸਿੱਖ ਨਾਰੀ ਮੰਚ ਕਰਨਾਲ ਦੇ ਸਹਿਯੋਗ ਨਾਲ ਦੁਪਹਿਰ ਦੇ ੨ ਵਜੇ ਤੋਂ ਸ਼ਾਮੀਂ ੬ ਵਜੇ ਤਕ ਸਿੱਖ ਇਸਤਰੀ ਸੰਮੇਲਨ ਕੀਤਾ ਗਿਆ। ਇਸ ਨਾਰੀ ਮੰਚ ਦੇ ਉਦੇਸ਼ ਸਮਾਜਿਕ, ਧਾਰਮਿਕ ਤੇ ਆਰਥਿਕ ਸੁਧਾਰ ਕਰਨਾ, ਖਾਸ ਤੌਰ 'ਤੇ ਬੱਚਿਆਂ ਵੱਲ ਵਿਸ਼ੇਸ਼ ਧਿਆਨ ਦੇਣਾ, ਉਨ੍ਹਾਂ ਨੂੰ ਪੰਜਾਬੀ, ਗੁਰਬਾਣੀ, ਸੰਗੀਤ, ਵਿੱਦਿਆ ਨਾਲ ਜੋੜਨਾ, ਘਰ-ਘਰ ਜਾ ਕੇ ਭੈਣਾਂ ਨੂੰ ਸਾਥ ਦੇਣ ਲਈ ਪ੍ਰੇਰਿਤ ਕਰਨਾ, ਲੰਗਰ ਦੀ ਸੇਵਾ ਹੱਥੀਂ ਕਰਨੀ ਆਦਿ ਸਨ। ਇਸ ਸਮਾਗਮ ਵਿਚ ਸਭ ਤੋਂ ਪਹਿਲਾਂ ਬੀਬੀ ਰਾਜਬੀਰ ਕੌਰ (ਪ੍ਰਧਾਨ ਸਿੱਖ ਨਾਰੀ ਮੰਚ ਕਰਨਾਲ) ਨੇ ਜਿੱਥੇ ਬਾਹਰੋਂ ਆਈਆਂ ਵਿਦਵਾਨ ਬੀਬੀਆਂ ਨੂੰ ਜੀ ਆਇਆਂ ਆਖਿਆ ਉਥੇ ਨਾਰੀ ਮੰਚ ਦੇ ਉਪਦੇਸ਼ ਸੰਗਤਾਂ ਨਾਲ ਸਾਂਝੇ ਕਰਦਿਆਂ ਬੀਬੀਆਂ ਵੱਲੋਂ ਭਰਪੂਰ ਸਹਿਯੋਗ ਦੀ ਮੰਗ ਕੀਤੀ। ਹੋਰ ਬੀਬੀਆਂ ਨੇ ਵੀ ਆਪਣੇ ਵਿਚਾਰ ਸੰਗਤਾਂ ਨਾਲ ਸਾਂਝੇ ਕੀਤੇ। ਸਮਾਗਮ ਦੀ ਸਮਾਪਤੀ ਵਾਲੇ ਦਿਨ ਮਿਤੀ ੧੬ ਅਕਤੂਬਰ ੨੦੦੯ ਨੂੰ ਸਿੱਖ ਮਿਸ਼ਨ ਹਰਿਆਣਾ ਵੱਲੋਂ ਗੁਰਦੁਆਰਾ ਮੰਜੀ ਸਾਹਿਬ (ਕਰਨਾਲ) ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੭੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਪੰਜ ਪਿਆਰੇ ਸਾਹਿਬਾਨ ਦੀ ਸੇਵਾ ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰਕ ਸਾਹਿਬਾਨ ਨੇ ਨਿਭਾਈ। ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਕਕਾਰ ਸਿੱਖ ਮਿਸ਼ਨ ਹਰਿਆਣਾ ਵੱਲੋਂ ਭੇਟਾ ਰਹਿਤ ਦਿੱਤੇ ਗਏ।

ਸਮਾਪਤੀ ਵਾਲੇ ਦਿਨ ਸਜੇ ਦੀਵਾਨ ਵਿਚ ਬੱਚਿਆਂ ਨੇ ਮਨੋਹਰ ਕੀਰਤਨ, ਧਾਰਮਿਕ ਕਵਿਤਾਵਾਂ ਆਦਿ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਸਾਬਕਾ ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ, ਭਾਈ ਗੁਰਭਾਗ ਸਿੰਘ, ਭਾਈ ਸਰਵਣ ਸਿੰਘ ਪ੍ਰਚਾਰਕ, ਭਾਈ ਮਲਕੀਤ ਸਿੰਘ ਕਥਾਵਾਚਕ ਆਦਿ ਵਿਦਵਾਨਾਂ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਅੰਤ ਵਿਚ ਸ. ਰਘੂਜੀਤ ਸਿੰਘ ਸੀਨੀਅਰ ਮੀਤ ਪ੍ਰਧਾਨ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਇਹੋ ਜਿਹੇ ਗੁਰਬਾਣੀ ਸੰਥਿਆ ਪਾਠ-ਬੋਧ ਸਮਾਗਮਾਂ ਦੀ ਅੱਜ ਕੌਮ ਨੂੰ ਬਹੁਤ ਲੋੜ ਹੈ। ਇਸ ਕਰਕੇ ਪੂਰੇ ਹਰਿਆਣੇ ਵਿਚ ਪਹਿਲਾਂ ਵੀ ਗੁਰਬਾਣੀ ਸੰਥਿਆ ਦੇ ਕੈਂਪ ਲਗਾਏ ਜਾ ਚੁੱਕੇ ਹਨ ਅਤੇ ਅੱਗੇ ਵਾਸਤੇ ਵੀ ਇਹੋ ਜਿਹੇ ਉਪਰਾਲੇ ਕੀਤੇ ਜਾਣਗੇ। ਉਨ੍ਹਾਂ ਨੇ ਸੰਗਤਾਂ ਤੋਂ ਭਰਪੂਰ ਸਹਿਯੋਗ ਦੀ ਮੰਗ ਕੀਤੀ। ਇਸ ਤੋਂ ਬਾਅਦ ਸ. ਕਿਰਪਾਲ ਸਿੰਘ ਇੰਚਾਰਜ ਸਿੱਖ ਮਿਸ਼ਨ ਹਰਿਆਣਾ ਨੇ ਸਹਿਯੋਗੀ ਜਥੇਬੰਦੀਆਂ ਅਤੇ ਆਈਆਂ ਸੰਗਤਾਂ ਦਾ ਹਾਰਦਿਕ ਧੰਨਵਾਦ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਾਰਮਿਕ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ ਗਈ।

## ਦਸਵਾਂ ਗਿਆਨੀ ਮੇਵਾ ਸਿੰਘ ਗੁਰਮਤਿ ਕੈਂਪ

ਬਾਬਾ ਆਇਆ ਸਿੰਘ ਰਿਆੜਕੀ ਕਾਲਜ ਤੁਗਲਵਾਲਾ ਵਿਖੇ ਦਸਵਾਂ ਗਿਆਨੀ ਮੇਵਾ ਸਿੰਘ ਗੁਰਮਤਿ ਕੈਂਪ ਮਿਤੀ ੧੨-੧੦-੦੯ ਤੋਂ ੧੭-੧੦-੦੯ ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ਸ. ਵਰਿਆਮ ਸਿੰਘ ਜੀ ਸਾਬਕਾ ਸਕੱਤਰ ਅਤੇ ਡਾਇਰੈਕਟਰ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਵਿਭਾਗ ਦੀ ਰਹਿਨੁਮਾਈ ਹੇਠ ਕਰਵਾਇਆ ਗਿਆ, ਜਿਸ ਦੀ ਪ੍ਰਾ-ਆਰੰਭਤਾ ਜਥੇਦਾਰ ਗਿਆਨੀ ਗੁਰਬਚਨ ਸਿੰਘ ਜੀ ਨੇ ਅਰਦਾਸ ਕਰ ਕੇ ਕੀਤੀ। ਅਰਦਾਸ ਅਤੇ ਹੁਕਮਨਾਮੇ ਉਪਰੰਤ ਬੱਚਿਆਂ ਨੂੰ ਸੰਬੋਧਨ ਕਰਦਿਆਂ ਉਨ੍ਹਾਂ ਨੇ

ਗੁਰਬਾਣੀ-ਅਭਿਆਸ ਤੇ ਗੁਰਬਾਣੀ-ਅਧਿਐਨ ਲਈ ਪ੍ਰੇਰਿਤ ਕੀਤਾ। ਉਨ੍ਹਾਂ ਤੋਂ ਪਹਿਲਾਂ ਸ. ਵਰਿਆਮ ਸਿੰਘ ਜੀ ਨੇ ਬੱਚਿਆਂ ਨੂੰ ਗਿਆਨੀ ਮੇਵਾ ਸਿੰਘ ਜੀ ਦਾ ਸੰਖੇਪ ਜੀਵਨ ਤੇ ਜੀਵਨ ਦੇ ਮਹਾਨ ਉਦੇਸ਼ਾਂ ਬਾਰੇ ਦੱਸਿਆ। ਇਸੇ ਹੀ ਦਿਨ ਪ੍ਰੋ. ਇੰਦਰਜੀਤ ਸਿੰਘ ਜੀ ਗੋਗੋਆਣੀ ਨੇ ਬੱਚਿਆਂ ਨੂੰ ਸੱਭਿਆਚਾਰ ਅਤੇ ਸਿੱਖ ਸੱਭਿਆਚਾਰ ਵਿਸ਼ੇ 'ਤੇ ਬਹੁਤ ਹੀ ਸੁਲਝੇ ਢੰਗ ਨਾਲ ਉਦਾਹਰਣਾਂ ਸਾਹਿਤ ਗਿਆਨ ਦਿੱਤਾ। ਭਾਈ ਦਰਸ਼ਨ ਸਿੰਘ ਪ੍ਰਚਾਰਕ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ 'ਤੇ ਸੰਖੇਪ ਚਾਨਣਾ ਪਾਉਂਦਿਆਂ ਕੁਝ ਸਾਖੀਆਂ ਸੁਣਾਈਆਂ। ਸ. ਵਰਿਆਮ ਸਿੰਘ ਜੀ ਵੱਲੋਂ ਸਿੱਖ ਰਹਿਤ ਮਰਯਾਦਾ ਦੀ ਸਰਲ ਵਿਆਖਿਆ ਕਰਵਾਈ ਗਈ। ਰਾਤ ਦੇ ਦੀਵਾਨ ਦੀ ਰੌਣਕ ਵਿਚ ਭਾਰੀ ਵਾਧਾ ਹੋਇਆ ਜਦੋਂ ਸੋਦਰੁ ਰਹਿਰਾਸ, ਕੀਰਤਨ ਅਤੇ ਅਰਦਾਸ ਪਿੱਛੋਂ ਭਾਈ ਸਵਿੰਦਰ ਸਿੰਘ ਜੀ ਦੇ ਢਾਡੀ ਜਥੇ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ-ਇਤਿਹਾਸ ਦੀਆਂ ਵਾਰਾਂ ਗਾਈਆਂ।

ਕੈਂਪ ਦੇ ਦੂਸਰੇ ਦਿਨ ਮਿਤੀ ੧੩-੧੦-੦੯ ਨੂੰ ਸਵੇਰ ਦੇ ਦੀਵਾਨ ਦੀ ਸ਼ੁਰੂਆਤ ਭਾਈ ਜਸਵਿੰਦਰ ਸਿੰਘ ਸ਼ਹੂਰ ਨੇ ਗੁਰਬਾਣੀ ਦੀ ਕਥਾ ਨਾਲ ਕੀਤੀ। ਪੰਥ ਦੀ ਸਤਿਕਾਰਤ ਸ਼ਖ਼ਸੀਅਤ ਗਿਆਨੀ ਜੋਗਿੰਦਰ ਸਿੰਘ ਜੀ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੁਪਹਿਰ ਦੇ ਦੀਵਾਨ ਵਿਚ ਪਹੁੰਚੇ। ਉਨ੍ਹਾਂ ਨੇ ਬੱਚਿਆਂ ਨੂੰ ਗੁਰਮਤਿ ਵਿਚ ਪਰਪੱਕਤਾ ਹਾਸਲ ਕਰਨ ਅਤੇ ਪੰਜਾਬੀ ਭਾਸ਼ਾ ਦੇ ਸ਼ੁੱਧ ਉਚਾਰਨ, ਸ਼ਬਦ-ਜੋੜ ਅਤੇ ਉਕਾਈਆਂ ਬਾਰੇ ਗਿਆਨ ਦਿੱਤਾ। ਡਾ. ਜਸਬੀਰ ਸਿੰਘ ਜੀ ਸਾਬਰ ਨੇ ਕਾਲਜ ਦੀਆਂ ਵਿਦਿਆਰਥਣਾਂ ਦੀ ਸਾਦਗੀ, ਅਨੁਸ਼ਾਸਨ ਅਤੇ ਗੁਰਮਤਿ ਗਿਆਨ ਦੇਖ ਕੇ ਉਨ੍ਹਾਂ ਨੇ ਬੱਚਿਆਂ ਦੀ ਤੁਲਨਾ ਖੁਸ਼ਬੂਦਾਰ ਧੂਪ ਨਾਲ ਕੀਤੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਉਨ੍ਹਾਂ ਉਪਦੇਸ਼ਾਂ ਦੀ ਵਿਆਖਿਆ ਕਰਕੇ ਸਮਝਾਈ ਜੋ ਜੀਵਨ ਆਦਰਸ਼ਾਂ ਨੂੰ ਹੋਰ ਉੱਚਾ ਚੁੱਕਣ।

ਕੈਂਪ ਦੇ ਤੀਸਰੇ ਦਿਨ ਬੁੱਧਵਾਰ ਨੂੰ ਵੀ ਪਾਠ, ਕਥਾ, ਕੀਰਤਨ, ਵਿਖਿਆਨ, ਢਾਡੀ-ਵਾਰਾਂ ਆਦਿ ਤੋਂ ਬਿਨਾਂ ਗੁਰਮਤਿ ਵਿਸ਼ੇ 'ਤੇ ਵਿਸ਼ੇਸ਼ ਵਿਦਵਾਨਾਂ ਤੇ ਬੱਚਿਆਂ ਵਿਚਕਾਰ ਸੁਆਲ-ਜੁਆਬ ਹੋਏ, ਬਾਣੀ ਦਾ ਸ਼ੁੱਧ ਉਚਾਰਨ ਸਿਖਾਉਣ ਦਾ ਉਪਰਾਲਾ ਗਿਆਨੀ ਭਰਪੂਰ ਸਿੰਘ ਅਤੇ ਭਾਈ ਪਰਮਿੰਦਰ ਸਿੰਘ ਦੁਆਰਾ ਕੀਤਾ ਗਿਆ।

ਕੈਂਪ ਦੇ ਚੌਥੇ ਦਿਨ ਨਿਤਨੇਮ ਦਾ ਕਾਰ-ਵਿਹਾਰ ਇਸੇ ਤਰ੍ਹਾਂ ਹੀ ਚੱਲਿਆ। ਭਾਈ ਲਖਬੀਰ ਸਿੰਘ ਤੇੜੀ ਦੇ ਕਵੀਸ਼ਰੀ ਜਥੇ ਨੇ ਬੀਰ-ਰਸੀ ਵਾਰਾਂ ਨਾਲ ਜੋਸ਼ ਤੇ ਉਤਸ਼ਾਹ ਭਰਿਆ। ਇਸ ਦਿਨ ਪਹੁੰਚੇ ਮਹਾਨ ਵਿਦਵਾਨਾਂ ਵਿਚ ਡਾ. ਅਮਰਜੀਤ ਸਿੰਘ ਤੇ ਗਿਆਨੀ ਮਾਨ ਸਿੰਘ ਜੀ ਪ੍ਰਮੁੱਖ ਸਨ। ਡਾ. ਸਾਹਿਬ ਨੇ ਗਿਆਨ, ਸਮਾਂ, ਰਜ਼ਾ, ਵਿਚਾਰ ਆਦਿ ਨਿੱਕੇ-ਨਿੱਕੇ ਵਿਸ਼ਿਆਂ ਨੂੰ ਛੂੰਹਦੇ ਹੋਏ ਭਰਪੂਰ ਗਿਆਨ ਦਿੱਤਾ। ਗਿਆਨੀ ਮਾਨ ਸਿੰਘ ਜੀ ਨੇ ਸਿੱਖੀ ਦਾ ਧਰੂ ਤਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੱਸਦਿਆਂ ਹੋਇਆਂ ਇਸ ਨਾਲ ਜੁੜੇ ਰਹਿਣ ਦਾ ਪ੍ਰਣ ਕਰਵਾਇਆ।

ਕੈਂਪ ਦੇ ਪੰਜਵੇਂ ਦਿਨ ਭਾਈ ਪਰਮਿੰਦਰ ਸਿੰਘ, ਭਾਈ ਜਸਵਿੰਦਰ ਸਿੰਘ ਸ਼ਹੂਰ, ਸ. ਵਰਿਆਮ ਸਿੰਘ ਨੇ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਇਸ ਦਿਨ ਵਿਸ਼ੇਸ਼ ਤੌਰ 'ਤੇ ਪਹੁੰਚੇ ਪ੍ਰਿੰ. ਸੂਬਾ ਸਿੰਘ ਨੇ ਨਿੱਕੇ-ਨਿੱਕੇ ਸੁਆਲਾਂ-ਜੁਆਬਾਂ ਤੋਂ ਸ਼ੁਰੂ ਕਰਦਿਆਂ ਮਾਣ-ਮੱਤੇ ਸਿੱਖ ਇਤਿਹਾਸ ਤੋਂ ਬੱਚਿਆਂ ਨੂੰ ਜਾਣੂ ਕਰਵਾਇਆ ਅਤੇ ਆਪਣਾ ਸਵੈ-ਮਾਣ ਸਦਾ ਉੱਚਾ ਰੱਖਣ ਦਾ ਸੰਦੇਸ਼ ਦਿੱਤਾ। ਉਨ੍ਹਾਂ ਤੋਂ ਬਾਅਦ ਮਹਾਨ ਵਿਦਵਾਨ ਡਾ. ਗੁਰਬਚਨ ਸਿੰਘ ਬਚਨ ਸਾਬਕਾ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬੱਚਿਆਂ ਨੂੰ ਸਿੱਖੀ 'ਤੇ ਮੰਡਰਾਉਂਦੇ

ਖ਼ਤਰੇ ਤੇ ਸਿੱਖਾਂ ਦਾ ਕੁਰਾਹੇ ਪੈਣਾ ਅਤੇ ਅਸ਼ਲੀਲਤਾ ਆਦਿ ਬਲਾਮਤਾਂ ਬਾਰੇ ਜਾਣਕਾਰੀ ਦਿੰਦੇ ਹੋਏ ਸੁਧਾਰ ਦੇ ਸੰਕੇਤਕ ਵਸੀਲਿਆਂ ਬਾਰੇ ਦੱਸਿਆ। ਉਨ੍ਹਾਂ ਪਿੱਛੋਂ ਗਿਆਨੀ ਸੁਖਜਿੰਦਰ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਨੇ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ।

ਕੈਂਪ ਦੇ ਛੇਵੇਂ ਅਤੇ ਆਖਰੀ ਦਿਨ ਜਥੇਦਾਰ ਕਸ਼ਮੀਰ ਸਿੰਘ ਬਰਿਆਰ, ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ, ਭਾਈ ਮਹਿੰਦਰ ਸਿੰਘ, ਸ. ਸੁਖਜਿੰਦਰ ਸਿੰਘ ਕੈਨੇਡਾ, ਸ. ਲਖਵਿੰਦਰ ਸਿੰਘ ਭਾਰਤੀ ਕਿਸਾਨ ਯੂਨੀਅਨ ਅਤੇ ਸ. ਗੁਰਬਚਨ ਸਿੰਘ ਭਾਰਤੀ ਕਿਸਾਨ ਯੂਨੀਅਨ ਨੇ ਵਿਦਵਤਾ ਭਰਪੂਰ ਭਾਸ਼ਣ ਦਿੱਤੇ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਪਿਆਰੇ ਸਾਹਿਬਾਨ ਉਚੇਚੇ ਤੌਰ 'ਤੇ ਪਹੁੰਚੇ ਜਿਨ੍ਹਾਂ ਨੇ ੩੩੪ ਅੰਮ੍ਰਿਤ-ਅਭਿਲਾਖੀਆਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਗੁਰੂ ਵਾਲੇ ਬਣਾਇਆ।

ਰਾਤ ਦੇ ਦੀਵਾਨ ਦੀ ਸਮਾਪਤੀ ਤੋਂ ਪਿੱਛੋਂ ਧਾਰਮਿਕ ਫਿਲਮਾਂ ਅਮਰ ਖਾਲਸਾ, ਸਰਬੰਸਦਾਨੀ, ਨਾਨਕ ਨਾਮ ਚੜ੍ਹਦੀ ਕਲਾ ਆਦਿ ਵੀ ਦਿਖਾਈਆਂ ਗਈਆਂ। ਕਾਲਜ ਦੀਆਂ ਵਿਦਿਆਰਥਣਾਂ ਨੇ ਗੁਰਮਤਿ ਕੈਂਪ ਦੌਰਾਨ ਲੱਗੀ ਪੁਸਤਕ ਪ੍ਰਦਰਸ਼ਨੀ ਵਿੱਚੋਂ ੧੯੦੦੦/- ਦੀਆਂ ਧਾਰਮਿਕ ਪੁਸਤਕਾਂ ਖਰੀਦੀਆਂ ਅਤੇ ੧੦੦੦ ਵਿਦਿਆਰਥਣਾਂ ਨੇ 'ਗੁਰਮਤਿ ਪ੍ਰਕਾਸ਼' ਮਾਸਿਕ ਪੱਤਰ ਲਗਵਾਇਆ।

## ਰਾਜਸਥਾਨ ਵਿਖੇ ਗੁਰਮਤਿ ਟ੍ਰੇਨਿੰਗ ਕੈਂਪ

ਭਾਈ ਪਰਮਿੰਦਰ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਵੱਲੋਂ ਗੁਰਦੁਆਰਾ ਸਿੰਘ ਸਭਾ ਰਾਏ ਸਿੰਘ ਨਗਰ, ਜ਼ਿਲ੍ਹਾ ਗੰਗਾਨਗਰ (ਰਾਜਸਥਾਨ) ਵਿਖੇ ਮਿਤੀ ੪-੧੧-੨੦੦੯ ਤੋਂ ੮-੧੧-੨੦੦੯ ਤਕ ਪੰਜ ਰੋਜ਼ਾ ਗੁਰਮਤਿ ਟ੍ਰੇਨਿੰਗ ਕੈਂਪ ਲਗਾਇਆ ਗਿਆ ਜਿਸ ਵਿਚ ੧੦੮ ਗ੍ਰੰਥੀ/ਅਖੰਡ ਪਾਠੀ ਤੇ ਪ੍ਰਬੰਧਕ ਸ਼ਾਮਲ ਹੋਏ। ਗਿਆਨੀ ਗੁਰਮੀਤ ਸਿੰਘ ਜੀ ਇੰਚਾਰਜ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਸਿੱਖ ਮਿਸ਼ਨਰੀ ਕਾਲਜ ਬੁੱਢਾ ਜੌਹੜ, ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਦੇ ਭਾਈ ਪਰਮਿੰਦਰ ਸਿੰਘ, ਭਾਈ ਗੁਰਭਾਗ ਸਿੰਘ ਤੇ ਭਾਈ ਹਰਵਿੰਦਰ ਸਿੰਘ ਨੇ ਗੁਰਬਾਣੀ ਦੇ ਸ਼ੁੱਧ ਉਚਾਰਨ, ਸਿੱਖ ਰਹਿਤ ਮਰਯਾਦਾ ਤੇ ਗੁਰ ਇਤਿਹਾਸ ਸੰਬੰਧੀ ਵਿਚਾਰ ਸਾਂਝੇ ਕੀਤੇ। ਸਿੰਘ ਸਾਹਿਬ ਗਿਆਨੀ ਸੁਖਜਿੰਦਰ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਕੈਂਪ ਦੇ ਅਖੀਰਲੇ ਦਿਨ ੮-੧੧-੨੦੦੯ ਨੂੰ ਗੁਰਮਤਿ ਸੰਬੰਧੀ ਵਿਚਾਰ ਸਾਂਝੇ ਕੀਤੇ ਅਤੇ ਕੈਂਪ ਦੀ ਸਮਾਪਤੀ ਸਮੇਂ ਗ੍ਰੰਥੀ ਸਿੰਘਾਂ ਨੂੰ ਪ੍ਰਮਾਣ ਪੱਤਰ ਤੇ ਗੁਰਮਤਿ ਲਿਟਰੇਚਰ ਦੇ ਕੇ ਸਨਮਾਨਿਤ ਕੀਤਾ। ਗੁਰਦੁਆਰਾ ਸਿੰਘ ਸਭਾ ਰਾਏ ਸਿੰਘ ਨਗਰ ਦੇ ਪ੍ਰਧਾਨ ਸ. ਪਰਮਜੀਤ ਸਿੰਘ ਸੱਜਣ, ਸੈਕਟਰੀ ਸ. ਕਿੱਕਰ ਸਿੰਘ ਤੇ ਸਮੂਹ ਸਟਾਫ ਨੇ ਇਸ ਕੈਂਪ ਦੀ ਸਫਲਤਾ ਵਾਸਤੇ ਵਧ ਚੜ੍ਹ ਕੇ ਸਹਿਯੋਗ ਦਿੱਤਾ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੧੨-੨੦੦੯*